# ਵਰਿਆਮ

ਅਕਤੂਬਰ ੧੯੯੯ ਜਿਲਦ-੨੪ ਅੰਕ ੧੨

## ਤਤਕਰਾ



## ਮੁੱਖ ਪੰਨੇ ਦੀ ਵਿਆਖਿਆ

ਮੁੱਖ ਪੰਨੇ ਉੱਤੇ ਲੰਡਨ ਦੀਆਂ ਕੁਝ ਇਤਿਹਾਸਕ ਪ੍ਰਸਿੱਧੀ ਵਾਲੀਆਂ ਅਤੇ ਯਾਤਰੂਆਂ ਲਈ ਆਕਰਸ਼ਕ ਥਾਵਾਂ-ਇਮਾਰਤਾਂ ਦੇ ਚਿੱਤਰ ਹਨ। ਕੇਂਦਰ ਵਿਚ ਮੁੱਖ ਚਿੱਤਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੈ, ਜਿਨ੍ਹਾਂ ਦੇ ਆਲੇ-ਦੁਆਲੇ ਸਾਰੀ ਲੀਲਾ ਘੁੰਮਦੀ ਹੈ ਸਣੇ ਏਸ ਅੰਕ ਦੇ। ਖੱਬੇ ਪਾਸੇ ਸੰਸਾਰ ਦੇ ਪ੍ਰਸਿੱਧ ਸੰਗੀਤਕਾਰ ਸਿਤਾਰ ਵਾਦਕ ਪੰਡਿਤ ਰਵੀ ਸ਼ੰਕਰ ਜੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਨ। ਸੱਜੇ ਪਾਸੇ ਸਤਿਗੁਰੂ ਜੀ ਦੇ ਸਨਮੁੱਖ ਖੜ੍ਹੇ ਹਨ, ਦੂਸਰੇ ਸੰਸਾਰ ਪ੍ਰਸਿੱਧ ਸੰਗੀਤਾਕਰ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਂ ਅਤੇ ਉਨ੍ਹਾਂ ਦੇ ਧਰਮ ਪਤਨੀ ਸ੍ਰੀਮਤੀ ਸ਼ੁਭਾ ਲਕਸ਼ਮੀ। ਉਨ੍ਹਾਂ ਦੇ ਥੱਲੇ ਬਰਮਿੰਘਮ ਸਮਾਗਮ ਦਾ ਇਕ ਦ੍ਰਿਸ਼। ਹੈ ਤੇ ਧੁਰ ਥੱਲੇ ਸਤਿਗੁਰੂ ਜੀ ਦੇ ਸੁਆਗਤ ਵਿਚ ਖੜ੍ਹੀਆਂ ਸੰਗਤਾਂ ਦਾ ਹੈ। ਸਤਿਗੁਰੂ ਜੀ ਪੁਰਾਣੇ ਮਾਡਲ ਦੀ ਕਾਰ ਵਿਚ ਬਿਰਾਜਮਾਨ ਹਨ। ਇਹ ਸਾਰੇ ਚਿੱਤਰ ਇੰਗਲੈਂਡ ਦੇ ਹਨ। ਪੰਨੇ ਨੂੰ ਤਰਤੀਬ ਦਿੱਤੀ ਹੈ ਸੁਖਵੰਤ ਸਿੰਘ ਆਰਟਿਸਟ ਨੇ।


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM (Punjabi) |
| ਲਾਡੋਵਾਲੀ ਰੋਡ | Ladowali Road. |
| ਸਾਹਮਣੇ ਸੈਂਟਰਲ ਟਾਊਨ | Opp. Central Town, |
| ਜਲੰਧਰ- ੧੪੪੦੦੧ | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਸੰਪਾਦਕ ਦੀ ਬੇਨਤੀ

ਅੱਸੂ ਦਾ ਮਹੀਨਾ ਸ੍ਰੀ ਭੈਣੀ ਸਾਹਿਬ ਵਿਚ ਮਹਾਨ ਜੱਪ ਪ੍ਰਯੋਗ ਦਾ ਮਹੀਨਾ ਹੁੰਦਾ ਹੈ। ਨਿਰੰਤਰ ਨਾਮ ਸਿਮਰਨ ਦੀ ਸਾਧਨਾ ਹੁੰਦੀ ਹੈ ਪਰ ਮੈਂ ਇਸ ਅੰਕ ਦੀ ਤਿਆਰੀ ਵਿਚ ਅਜੇ ਉਥੇ ਵੀ ਨਹੀਂ ਜਾ ਸਕਿਆ। ਮੇਰੀ ਬੇਨਤੀ ਹੈ ਕਿ ਸਤਿਗੁਰੂ ਜੀ ਮੇਰੀ ਇਸ ਗੁਸਤਾਖੀ ਨੂੰ ਮਾਫ ਕਰਦੇ ਹੋਏ ਇਸ ਅੰਕ ਰਾਹੀਂ ਮੇਰੀ ਹਾਜ਼ਰੀ ਪਰਵਾਨ ਕਰਨਗੇ। ਇਸ ਸਾਲਾਨਾ ਪੁਰਬ ਦੀ ਮਹਾਨਤਾ ਬਾਰੇ ਸ. ਤਾਰਾ ਸਿੰਘ ਅਨਜਾਣ ਹੋਰਾਂ ਦਾ ਲੇਖ ਅੰਕ ਦਾ ਸ੍ਰੀ ਗਣੇਸ਼ ਕਰਦਾ ਹੈ। ਇਹ ਯੂ.ਕੇ. ਅੰਕ ਹੈ। ਸੰਨ ੧੯੯੭ ਅਤੇ ੧੯੯੯ ਵਿਚ ਮੇਰੀਆਂ ਦੋ ਯਾਤਰਾਵਾਂ ਹੋ ਗਈਆਂ ਹਨ। ਇਸ ਵਾਸਤੇ ਉਥੋਂ ਬਾਰੇ ਲਿਖਣ ਦਾ ਮੇਰੇ ਸਿਰ ਭਾਰ ਸੀ। ਦੂਸਰੇ ਸਤਿਗੁਰੂ ਜੀ ਦੇ ਇਕ ਅਨਿਨ ਪ੍ਰੇਮੀ ਆਗਿਆਕਾਰ ਸੇਵਕ ਸ. ਹਰਚਰਨ ਸਿੰਘ ਰੰਧਾਵਾ ਹੁਰਾਂ ਦੀ ਹੁਕਮ ਵਰਗੀ ਪ੍ਰੇਰਣਾ ਸੀ ਕਿ ਯੂ.ਕੇ. ਦਾ ਅੰਕ ਕਢਾਂ। ਉਹਨਾਂ ਨਾਲ ਸੰਤ ਸਤਿਬਚਨ ਸਿੰਘ ਦੇਓਰਾ ਵੀ ਸਨ। ਸੋ ਉਹ ਭਾਰ ਲਾਹੁਣ ਲਈ ਇਸ ਅੰਕ ਦਾ ਨਾਮ ਰੱਖ ਦਿੱਤਾ ਹੈ ਯੂ.ਕੇ. ਅੰਕ। ਇਸ ਵਿਚ ਕੁਝ ਹੀ ਲਿਖਤੀ ਸਮੱਗਰੀ ਆ ਸਕੀ ਹੈ। ਕੁਝ ਤਸਵੀਰਾਂ ਆਪਣੀ ਵਿਆਖਿਆ ਆਪ ਕਰਦੀਆਂ ਹਨ। ਅਸੀਂ ਚਾਹੁੰਦੇ ਸਾਂ ਕਿ ਯੂ.ਕੇ ਦੀਆਂ ਪ੍ਰਸਿੱਧ ਨਾਮਧਾਰੀ ਸ਼ਖ਼ਸ਼ੀਅਤਾਂ ਦੇ ਕਲਮੀ ਅਤੇ ਚਿਤਰ ਦਰਸ਼ਨ ਵੀ ਇਧਰਲੀਆਂ ਸੰਗਤਾਂ ਨੂੰ ਕਰਾਉਂਦੇ। ਉਥੋਂ ਦੀਆਂ ਸੰਗਤਾਂ ਨੇ ਵੱਖ-ਵੱਖ ਥਾਵਾਂ ਤੇ ਗੁਰਦੁਆਰੇ ਸਥਾਪਤ ਕੀਤੇ ਹਨ। ਸੰਗਤਾਂ ਕਾਇਮ ਕੀਤੀਆਂ ਹਨ। ਨਿਤਨੇਮ ਵਰਨੀਆਂ ਸਤਸੰਗ ਦੀਵਾਨ ਕੀਰਤਨ ਅਤੇ ਲੰਗਰਾਂ ਦੇ ਪ੍ਰੋਗਰਾਮ ਚੱਲਦੇ ਹੀ ਰਹਿੰਦੇ ਹਨ।

ਉਥੇ ਆਪਣੀਆਂ ਸਰਗਰਮੀਆਂ ਆਪਣੇ ਪ੍ਰੋਗਰਾਮ, ਇਤਿਹਾਸ ਫਲਸਫੇ ਨੂੰ ਉਜਾਗਰ ਕਰਨ, ਪਰਚਾਰਨ ਪ੍ਰਸਾਰਣ ਲਈ ਲਿਖਤੀ ਉਦਮ ਵੀ ਹੁੰਦੇ ਹਨ। ਸੋਵੀਨਰ ਪ੍ਰਕਾਸ਼ਤ ਹੁੰਦੇ ਹਨ। ਸਮਾਚਾਰ ਪੱਤਰ ਵੀ ਛਪਦੇ ਹਨ।

ਦੂਸਰੇ ਸਮਾਜਾਂ ਨਾਲ ਮਿਲਵਰਤਨ ਆਦਾਨ ਪ੍ਰਦਾਨ ਵੀ ਹੁੰਦੇ ਹਨ। ਅਸੀਂ ਸਾਰਾ ਕੁਝ ਛਾਪਣਾ ਚਾਹੁੰਦੇ ਸਾਂ। ਅਸੀਂ ਦੇਖਿਆ ਕਿ ਹਰ ਬੰਦਾ ਸ਼ਹਿਨਸ਼ਾਹ ਹੈ। ਆਪਣੀ ਆਜ਼ਾਦ ਹਸਤੀ ਦਾ ਮਾਲਕ। ਨਵੇਕਲੀਆਂ ਸਿਫਤਾਂ ਅਤੇ ਪ੍ਰਾਪਤੀਆਂ ਦਾ ਸੁਆਮੀ। ਸਾਰਿਆ ਦੇ ਨਾਂਅ ਥਾਂ, ਇਕੱਲੇ-ਇਕੱਲੇ ਦੀਆਂ ਪ੍ਰਾਪਤੀਆਂ ਬਾਰੇ ਲਿਖਣਾ ਬਣਦਾ ਹੈ। ਲਿਖਣਾ ਵੀ ਹੈ। ਇਸ ਅੰਕ ਦੇ ਅੰਤਮ ਦਿਨਾਂ ਵਿਚ, ਆਹ ਲਿਖਣ ਸਮੇਂ ਤੱਕ ਵੀ ਜੇ ਬੁਖਾਰ ਨੇ ਕਿਰਪਾ ਨਾ ਕੀਤੀ ਹੁੰਦੀ ਤਾਂ ਇਸ ਅੰਕ ਵਿਚ ਹੀ ਸਭ ਕੁਝ ਆਉਣਾ ਸੀ। ਹੁਣ ਸਾਡੇ ਸਿਰ ਤੇ ਉਧਾਰ ਰਹਿ ਗਿਆ ਹੈ। ਇਹ ਉਧਾਰ ਇਕ ਹੋਰ ਅੰਕ ਤਾਂ ਜ਼ਰੂਰ ਕਢਵਾਵੇਗਾ। ਸਾਡੀ ਯੂ.ਕੇ. ਨਿਵਾਸੀ ਸੰਗਤਾਂ ਨੂੰ ਬੇਨਤੀ ਹੈ ਕਿ ਉਹ ਇਹ ਹੀ ਸਮਝਣ ਕਿ ਯੂ.ਕੇ. ਅੰਕ ਅਜੇ ਨਿਕਲਣਾ ਹੈ। ਉਸ ਦੀ ਤਿਆਰੀ ਵਾਸਤੇ ਸਾਨੂੰ ਸਹਿਯੋਗ ਦੇਣ। ਅਸੀਂ ਸਦਾ ਹਾਜ਼ਰ ਹਾਂ।

ਵਰਿਆਮ ਬਾਰੇ ਇਹ ਧਾਰਨਾ ਵੀ ਸੁਣੀ ਜਾਂਦੀ ਹੈ ਕਿ ਇਹ ਸਫਰਨਾਮਿਆ ਦਾ ਪੱਤਰ ਬਣਦਾ ਜਾ ਰਿਹਾ ਹੈ। ਇਸ ਵਾਰ ਵੀ ਵਾਹਵਾ ਹੀ ਸਫਰਨਾਮੇ ਹੋ ਗਏ ਹਨ। ਸ. ਸਵਰਨ ਸਿੰਘ ਵਿਰਕ ਹੋਰਾਂ ਦਾ ਪਾਕਿਸਤਾਨੀ ਸਫਰਨਾਮਾ ਤਾਂ ਬਹੁਪੱਖੀ ਵਾਕਫੀਅਤ ਦਾ ਭੰਡਾਰ ਹੁੰਦਾ ਹੈ ਅਤੇ ਪੰਜਾਬ ਦੇ ਸਾਹਿਤ ਸੱਭਿਆਚਾਰ ਦਾ ਅਕਸ ਵੀ।

ਸੁਪਨਦੀਪ ਸੰਧੂ ਇਕ ਉਭਰਦਾ ਲੇਖਕ ਹੈ। ਉਸਦੇ ਸਫਰਨਾਮੇ ਵਿਚ ਆਪਣੇ ਪਿਤਾ ਨਾਲੋਂ ਵੱਖਰੀਆਂ ਗੱਲਾਂ ਹਨ। ਉਥੋਂ ਦੀ ਜ਼ਿੰਦਗੀ ਵਿਚ ਆਪਣਾ ਥਾਂ ਬਣਾਉਣ ਵਿਚ ਕਿੰਨਾ ਤਰਦਦ ਕਰਨਾ ਪੈਂਦਾ ਹੈ। ਇਸ ਦਾ ਅਮਲੀ ਤਜਰਬਾ ਇਸ ਲੇਖ ਵਿਚ ਹੁੰਦਾ ਹੈ। ਉਸ ਨੇ ਜੁਰਅਤ ਕਰਕੇ ਉਹ ਗੱਲਾਂ ਵੀ ਲਿਖੀਆਂ ਹਨ ਜਿਨ੍ਹਾਂ ਨੂੰ ਲਿਖਣ ਤੋਂ ਹੋਰ ਲੇਖਕ ਕਤਰਾ ਜਾਂਦੇ ਹਨ। ਆਪਣੇ ਅੰਦਾਜ਼ ਵਿਚ ਸਰਲਤਾ ਨਾਲ ਇੰਗਲੈਂਡ ਦੇ ਜਨ ਜੀਵਨ ਬਾਰੇ ਲਿਖੇ ਅਨੁਭਵ ਯੂ.ਕੇ. ਅੰਕ ਦੀ ਸੋਭਾ ਹੀ ਹਨ।

ਸ. ਕਰਤਾਰ ਸਿੰਘ ਪੰਛੀ ਹੁਰਾਂ ਨੂੰ ਬੇਨਤੀ ਕਰਕੇ ਲੇਖ ਲਿਖਵਾਇਆ ਹੈ। ਲੇਖ ਬਹੁਤ ਲੇਟ ਪੁੱਜਾ। ਦੇਖਿਆ ਕਿ ਇਹ ਵੀ ਯਾਤਰਾ ਲੇਖ ਹੈ ਅਤੇ ਮੇਰੇ ਆਪਣੇ ਲਿਖੇ ਰਿਪੋਰਤਾਜ ਤੇ ਦੋਹਰ ਪਾਉਂਦਾ ਹੈ। ਪਰ ਇਸ ਵਿਚ ਕੁਝ ਗੱਲਾਂ ਐਸੀਆਂ ਹਨ ਜੋ ਮੇਰੇ ਲੇਖ ਦੀਆਂ ਖਾਮੀਆਂ ਨੂੰ ਪੂਰੀਆਂ ਕਰਦੀਆਂ ਹਨ। ਅਤੇ ਅੰਦਾਜ਼ ਤਾਂ-ਬੱਲੇ-ਬੱਲੇ ਜ਼ਿੰਦਾਬਾਦ। ਜੇ ਵਕਤ ਹੁੰਦਾ ਤਾਂ ਅਸੀਂ ਵੱਖਰੇ ਅੰਦਾਜ਼ ਵਿਚ ਵੀ ਗੱਲ ਕਰਦਾ ਮਜ਼ਮੂਨ/ਕਵਿਤਾ ਲੈ ਲੈਣਾ ਸੀ।

ਸਰਦਾਰ ਪਰਤਾਪ ਸਿੰਘ ਗਿਲ ਬਹੁਤ ਮਸ਼ਹੂਰ ਹਸਤੀ ਹਨ। ਅਕਾਲੀ ਸਿਆਸਤ ਵਿਚ ਬਹੁਤ ਉਘਾ ਰੋਲ ਰਿਹਾ ਹੈ। ਫੌਜ ਵਿਚ ਵੀ ਜੀਵਨ ਲਾਇਆ ਹੈ ਅਤੇ ਗੋਆ ਦੇ ਗਵਰਨਰ ਵੀ ਰਹੇ ਹਨ। (ਆਪ ਦਾ ਸਪੁੱਤਰ ਸ. ਮਨੋਹਰ ਸਿੰਘ ਗਿਲ ਇਸ ਵੇਲੇ ਭਾਰਤ ਦਾ ਮੁਖ ਚੋਣ ਕਮਿਸ਼ਨਰ ਹੈ)। ਆਪ ਦੇ ਮਜ਼ਮੂਨ ਅਕਸਰ ਅਖਬਾਰਾਂ ਵਿਚ ਛਪਦੇ ਰਹਿੰਦੇ ਹਨ। ਆਪਣੀ ਬੇਬਾਕੀ ਕਰਕੇ ਆਪਣੇ ਮਨ ਦੇ ਸੱਚ ਨੂੰ ਦਬਾਉਂਦੇ ਨਹੀਂ। ਮੂੰਹ ਤੇ ਸੱਚੀ ਗੱਲ ਕਹਿਣ ਦਾ ਹੌਸਲਾ ਰੱਖਦੇ ਹਨ। ਆਪਣੇ ਪਰਿਵਾਰ ਦੇ ਨਾਮਧਾਰੀਆਂ ਨਾਲ ਸੰਬੰਧ ਉਹਨਾਂ ਲਿਖ ਕੇ ਭੇਜੇ ਹਨ। ਇਸ ਨਾਲ ਪੌਣੀ ਸਦੀ ਪਹਿਲਾਂ ਦੇ ਇਤਿਹਾਸ ਅਤੇ ਸੱਭਿਆਚਾਰ ਬਾਰੇ ਬਹੁ ਮੁਲੀ ਵਾਕਫੀ ਮਿਲਦੀ ਹੈ। ਆਸ ਹੈ ਵਰਿਆਮ ਨੂੰ ਸਰਦਾਰ ਜੀ ਇਵੇਂ ਨਿਵਾਜਦੇ ਰਹਿਣਗੇ।

ਸੰਨ ੧੯੭੫ ਦੇ ਜਪ ਪਰਯੋਗ ਮੇਲੇ ਤੇ ਮੈਨੂੰ ਖਲਾਰ ਕੇ ਸਤਿਗੁਰੂ ਜੀ ਨੇ ਸੰਗਤ ਨੂੰ ਵਾਕਫੀਅਤ ਕਰਾਈ ਸੀ ਕਿ ਇਹ ਜਗਦੀਸ਼ ਸਿੰਘ ਨੇ, ਇਹ ਨਵਾਂ ਪਰਚਾ ਕੱਢ ਰਹੇ ਨੇ ਸਾਧ ਸੰਗਤ ਸਹਿਯੋਗ ਕਰੇ।

ਅੱਜ ਮੈਂ ਸਤਿਗੁਰਾਂ ਦਾ ਧੰਨਵਾਦ ਕਰਦਾ ਹਾਂ ਕਿ ਵਰਿਆਮ ਨੇ ਆਪ ਦੀ ਕਿਰਪਾ ਨਾਲ ਇਸ ਅੰਕ ਨਾਲ ੨੪ ਸਾਲ ਸੰਪੂਰਨ ਕਰ ਲਏ ਹਨ ਅਤੇ ਅਗਲੇ ਅੰਕ ਤੋਂ ਇਹ ਮਲਕੜੇ ਜਿਹੇ ੨੫ ਵੇਂ ਸਾਲ ਵਿਚ ਦਾਖਲ ਹੋ ਰਿਹਾ ਹੈ ਜਿਹਨੂੰ ਅੰਗਰੇਜ਼ੀ ਵਾਲੇ ਆਖਦੇ ਹਨ "ਸਿਲਵਰ ਜੁਬਲੀ ਈਅਰ"

ਧੰਨਵਾਦ ਨਾਲ ਤੁਹਾਡਾ

**ਜਗਦੀਸ਼ ਸਿੰਘ**

# ਜਪਿ ਅੰਮ੍ਰਿਤ ਹਰ ਰਸਨਾ

-ਤਾਰਾ ਸਿੰਘ ਅਨਜਾਣ

ਅਧਿਆਤਮਕ ਚੇਤਨਾ ਅਤੇ ਸੁੰਦਰਤਾ ਦੀ ਜੋਤ ਜਗਾਉਣ ਵਾਲੇ ਪਿੰਡ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਾਧ ਸੰਗਤ ਹਰ ਸਾਲ ਅੱਸੂ ਦਾ ਮਹੀਨਾ ਜਪ-ਪ੍ਰਯੋਗ ਕਰਦੇ ਹਨ। ਅੰਮ੍ਰਿਤ ਵੇਲੇ ਦੋ ਵਜੇ ਕੁਝ ਸਾਲਾਂ ਤੋਂ ਮੁੱਖ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਜੀ ਧੂਪ, ਦੀਪ, ਕੁੰਭ ਸਮੱਗਰੀ ਸੰਯੁਕਤ ਜਪ-ਪ੍ਰਯੋਗ ਅਰੰਭ ਕਰਨ ਦੀ ਅਰਦਾਸ ਕਰਦੇ ਹਨ। ਅਰਦਾਸ ਵਿੱਚ ਅਰਜ਼ ਕੀਤੀ ਜਾਂਦੀ ਹੈ ਕਿ "ਸਤਿਗੁਰੂ ਰਾਮ ਸਿੰਘ ਜੀ! ਜਪ-ਪ੍ਰਯੋਗ ਆਪ ਜੀ ਦੇ ਦਰਸ਼ਨ ਨਮਿਤ ਅਰੰਭ ਕੀਤਾ ਹੈ ਕਿਰਪਾ ਕਰਕੇ ਆਪਣੇ ਸਰਗੁਣ ਸਰੂਪ ਦੇ ਦਰਸ਼ਨ ਬਖਸ਼ੋ।"

ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਤੇ ਉਹਨਾਂ ਦੇ ਮਾਰਗ ਉੱਤੇ ਚੱਲਣ ਲਈ ੧੦੦੦ ਕੁ ਸਰੀਰ ਦੋ ਵਜੇ ਜਪ-ਪ੍ਰਯੋਗ ਅਰੰਭ ਹੋਣ ਸਮੇਂ ਹਾਜ਼ਰ ਹੁੰਦੇ ਹਨ। ਇਹਨਾਂ ਵਿੱਚੋਂ ਸਾਢੇ ਚਾਰ ਸੌ ਪੁਰਸ਼ ਅਤੇ ਬਾਕੀ ਇਸਤਰੀਆਂ-ਬੱਚੇ ਹੁੰਦੇ ਹਨ। ਸਭ ਸੋਧੀ ਹੁੰਦੇ ਹਨ। ਸਭ ਅਕਾਲ ਪੁਰਖ ਨਾਲ ਇਕਾਗਰ ਚਿੱਤ ਹੋ ਕੇ, ਨਾਮ ਸਿਮਰਨ ਸ਼ੁਰੂ ਕਰ ਦਿੰਦੇ ਹਨ। ਉਹਨਾਂ ਚਾਰ ਘੰਟੇ ਨਾਮ ਜਪਣਾ ਹੁੰਦਾ ਹੈ। ਇਹਨਾਂ ਚਹੁੰ ਘੰਟਿਆਂ ਵਿੱਚ ਕੁਝ ਹੋਰ ਸਿੱਖ ਸ਼ਾਮਿਲ ਹੋ ਕੇ ਗਿਣਤੀ ਵਧਾ ਦੇਂਦੇ ਹਨ।

ਨਾਸ਼ਤਾ ਪਾਣੀ ਕਰਕੇ, ਕੁਝ ਸੁਸਤਾ ਕੇ ਸਭ ਦੁਬਾਰਾ ਦੁਪਹਿਰ ੧੨ ਵਜੇ ਨਾਮ ਜਪਣ ਲਈ ਬੈਠਦੇ ਹਨ। ਉਹ ਚੌਂਕੜਾ ਵੀ ਚਾਰ ਘੰਟੇ ਦਾ ਲੱਗਦਾ ਹੈ। ਫਿਰ ਕੁਝ ਸਮੇਂ ਲਈ ਆਰਾਮ ਕਰਨਾ, ਪ੍ਰਸ਼ਾਦਾ-ਪਾਣੀ ਛਕਣਾ ਤੇ ਸੌਣਾ ਆਦਿ ਹੁੰਦਾ ਹੈ। ਇਸ ਸਮੇਂ ਵਿੱਚ ਕਥਾ-ਕੀਰਤਨ ਦਿਵਾਨਾਂ ਦਾ ਪ੍ਰਵਾਹ ਚੱਲਦਾ ਰਹਿਣਾ ਹੈ। ਉਸ ਨੂੰ ਸੁਣ ਕੇ ਵੀ ਸਿੱਖ ਚੰਗੇ ਵਿਚਾਰ ਗ੍ਰਹਿਣ ਕਰਦੇ ਹਨ। ਇਹ ਭਜਨ ਬੰਦਗੀ ਦਾ ਸਿਲਸਿਲਾ ਮਹੀਨੇ ਭਰ ਦਾ ਹੈ। ਸਿੱਖ-ਸਾਧ ਮਹੀਨਾ ਭਰ ਚੱਲਣ ਵਾਲੇ ਜਪ-ਪ੍ਰਯੋਗ ਵਿੱਚ ਹਿੱਸਾ ਲੈਂਦੇ ਰਹਿੰਦੇ ਹਨ।

ਸ੍ਰੀ ਭੈਣੀ ਸਾਹਿਬ ਭਾਵੇਂ ਪਿੰਡ ਬਹੁਤ ਵੱਡਾ ਨਹੀਂ। ਚਹੁੰ ਸਤਿਗੁਰੂ ਸਾਹਿਬਾਨ ਸਮੇਂ, ਸਿੱਖੀ ਦਾ ਕੇਂਦਰ ਹੋਣ ਕਰਕੇ ਇਸਦੀ ਮਹਾਨਤਾ ਵੱਡੀ ਹੈ। ਇਤਿਹਾਸਕ ਪ੍ਰੰਪਰਾ ਅਨੁਸਾਰ ਇੱਥੇ ਭਗਵਾਨ ਰਾਮ ਅਤੇ ਲਛਮਣ ਜਤੀ ਵੀ ਸਾਧਨਾ ਕਰਦੇ ਰਹੇ ਹਨ।

ਇੱਕ ਵਾਰ ੩-੪ ਜਣੇ ਸ੍ਰੀ ਭੈਣੀ ਸਾਹਿਬ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਅਸ਼ੀਰਵਾਦ ਲੈਣ ਗਏ। ਉਹ ਰਾਤ ਜਿਸ ਘਰ ਠਹਿਰੇ ਸਨ ਉਹਨਾਂ ਕਿਹਾ, "ਵੇਲੇ ਸਿਰ ਸੌਂ ਜਾਓ। ਇੱਥੇ ਇੱਕ ਵਜੇ ਆ ਕੇ ਉਠਾ ਦਿੱਤਾ ਜਾਂਦਾ ਹੈ।" ਕਾਰਨ, ਇਸ਼ਨਾਨ ਪਾਣੀ ਕਰਕੇ ਦੋ ਵਜੇ ਸ਼ੁਰੂ ਹੋਣ ਵਾਲੇ ਨਿਤਨੇਮ ਵਿੱਚ ਸ਼ਾਮਿਲ ਹੋਇਆ ਜਾ ਸਕੇ।

ਹੋਇਆ ਵੀ ਇੰਜ ਹੀ। ਅਗਲੇ ਦਿਨ ਅੰਮ੍ਰਿਤ ਵੇਲੇ ਗੁਰੂ ਕੀ ਨਗਰੀ ਰਹਿਣ ਵਾਲੇ ਬੁੱਢੇ-ਬਾਲੇ, ਇਸਤਰੀ-ਪੁਰਸ਼ ਸਕੇਸ਼ ਇਸ਼ਨਾਨ ਕਰਕੇ ਹਰੀ ਮੰਦਿਰ ਪਹੁੰਚਣ ਲਈ ਕਾਹਲੇ ਕਦਮੀ ਤੁਰ ਰਹੇ ਸਨ ਤਾਂ ਕਿ ਦੋ ਵਜੇ ਲੱਗਣ ਵਾਲੀ ਹਾਜ਼ਰੀ ਸਮੇਂ ਲੇਟ ਨਾ ਪਹੁੰਚਣ ਅਤੇ ਸਤਿਗੁਰੂ ਦੀਆਂ ਖੁਸ਼ੀਆਂ ਤੋਂ ਵਾਂਝੇ ਨਾ ਰਹਿਣ।

ਅੰਮ੍ਰਿਤ ਵੇਲੇ ਉੱਠ ਕੇ ਨਾਮ ਜਪਣ ਦਾ ਲਾਭ ਦੱਸਦਿਆਂ ਹੋਇਆਂ, ਇਸ ਦਾ ਉਪਦੇਸ਼ ਸਤਿਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿੱਚ ਦਿੱਤਾ ਹੈ :

ਝਾਲਾਗੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥

ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਵਿੱਚ ਪ੍ਰਮਾਤਮਾ ਦੇ ਨਾਮ ਬਾਰੇ ਲਿਖਿਆ ਹੈ :

"ਆਖਾ ਜੀਵਾ ਵਿਸਰੈ ਮਰਿ ਜਾਉ॥" ਪਰ
"ਆਖਣਿ ਅਉਖਾ ਸਾਚਾ ਨਾਉ।"

ਸਤਿਗੁਰੂ ਜਗਜੀਤ ਸਿੰਘ ਜੀ ਉਸ ਔਖੇ ਨੂੰ ਔਖਾ ਨਹੀਂ ਰਹਿਣ ਦਿੱਤਾ। ਉਹ ਨਾਮ ਦਾ ਪ੍ਰਵਾਹ ਚਲਾ ਰਹੇ ਹਨ। ਅਖੰਡ ਵਰਨੀਆਂ ਚੱਲ ਰਹੀਆਂ ਹਨ। ਅਤੇ ਜਪ-ਪ੍ਰਯੋਗ ਵਿਚ ਹਜ਼ਾਰਾਂ ਸਰੀਰਾਂ ਦਾ ਮਰਯਾਦਾ ਵਿੱਚ ਰਹਿ ਕੇ ਰੋਜ਼ਾਨਾ ਅੱਠ ਘੰਟੇ ਨਾਮ ਸਿਮਰਨ ਕਰਨਾ ਆਪ ਜੀ ਦੀ ਹੋਰ ਵੱਡੀ ਕਿਰਪਾ ਹੈ।

ਜਪ ਦੀ ਪ੍ਰੰਪਰਾ ਬਹੁਤ ਪੁਰਾਣੀ ਹੈ। ਜਪ ਮੰਤਰ ਸਿੱਧੀ ਲਈ ਕੀਤਾ ਜਾਂਦਾ ਰਿਹਾ ਹੈ। ਸੰਪਟ, ਅਨੁਲੋਮ ਜਾਂ ਵਿਲੋਮ ਅਨੁਸਾਰ ਕਈ ਜਪ ਕਰਦੇ ਰਹੇ ਹਨ। ਉਹਨਾਂ ਦਾ ਉਦੇਸ਼ ਦੇਵੀ ਦੇਵਤੇ ਤੋਂ ਸ਼ਕਤੀਆਂ ਜਾਂ ਸਿੱਧੀਆਂ ਪ੍ਰਾਪਤ ਕਰਨਾ ਰਿਹਾ ਹੈ।

ਸਾਡੇ ਰਿਸ਼ੀ-ਮੁਨੀ, ਸਾਧੂ ਸੰਤ ਯੁਗਾਂ ਤੋਂ ਜਪ ਕਰਦੇ ਰਹੇ ਹਨ। ਉਹਨਾਂ ਵਿੱਚੋਂ ਬਹੁਤ ਤਾਂ ਘਰ-ਗ੍ਰਿਸਤ ਤੋਂ ਦੂਰ ਰਹਿ ਕੇ ਇਕਾਂਤ ਉਜਾੜ ਬੀਆਬਾਨਾਂ ਵਿੱਚ, ਨਦੀ ਜਾਂ ਸਾਗਰ ਕਿਨਾਰੇ ਜਾਂ ਪਹਾੜਾਂ ਵਿੱਚ ਬੈਠ ਕੇ ਜਪ ਕਰਦੇ ਰਹਿੰਦੇ ਸਨ। ਉਸ ਪ੍ਰੰਪਰਾ ਬਾਰੇ ਅਗਨੀ ਪੁਰਾਣ ਦੇ ਤੰਤਰ ਸਾਰ ਅਨੁਸਾਰ-ਇਕਾਂਤ ਥਾਂ ਉੱਤੇ ਇਕਾਗਰ ਚਿੱਤ ਹੋ ਕੇ ਦੇਵਤਿਆਂ ਦਾ ਚਿੰਤਨ ਕਰਨਾ ਜਪ ਹੁੰਦਾ ਸੀ। ਇਸ ਨਾਲ ਦੇਵਤਿਆਂ ਪ੍ਰਤੀ ਪ੍ਰੀਤੀ ਦਾ ਆਭਾਸ ਹੁੰਦਾ ਸੀ। ਪਰ ਜਪ ਕਰਨ ਵਾਲੇ ਦੇ ਮੂੰਹ ਵਿੱਚੋਂ ਬਦਬੋ ਨਹੀਂ ਆਉਣੀ ਚਾਹੀਦੀ, ਬਾਣਾ ਮਲੀਨ ਨਹੀਂ ਹੋਣਾ ਚਾਹੀਦਾ। ਸਰੀਰ ਅਪਵਿੱਤਰ ਨਹੀਂ ਹੋਣਾ ਚਾਹੀਦਾ। ਨਾ ਹੀ ਜਪੀ ਆਲਸ ਕਰੇ, ਉਬਾਸੀ ਲਵੇ, ਨੀਂਦ ਵਿੱਚ ਉਂਘਲਾਏ, ਗੁੱਸਾ ਕਰੇ ਜਾਂ ਸਰੀਰ

ਨੂੰ ਅਣ-ਸੋਧਿਆ ਰੱਖੇ। ਇਹ ਕੁਝ ਅੱਜ ਵੀ ਜਪ ਕਰਨ ਵੇਲੇ ਜ਼ਰੂਰੀ ਪ੍ਰਤੀਤ ਹੁੰਦਾ ਹੈ। ਏਸੇ ਕਰਕੇ ਜੰਗਲ ਮੈਦਾਨ ਜਾ ਕੇ ਸੋਧ ਦਾ ਇਸ਼ਨਾਨ ਪਾਣੀ ਕਰਕੇ ਜਪ-ਪ੍ਰਯੋਗ ਵਿੱਚ ਬੈਠਣ ਦਾ ਹੁਕਮ ਹੈ। ਇਸ ਨਾਲ ਸਰੀਰ ਚੁਸਤ, ਪਵਿੱਤਰ ਤੇ ਸੁੱਚਾ ਹੋ ਜਾਂਦਾ ਹੈ। ਮਨ ਨਿਰਮਲ ਤੇ ਸ਼ਾਂਤ ਹੋ ਜਾਂਦਾ ਹੈ।

ਪੁਰਾਣਾਂ ਅਨੁਸਾਰ ਜਪ ਤਿੰਨ ਪ੍ਰਕਾਰ ਦਾ ਹੁੰਦਾ ਹੈ। ਆਦਿ ਸ੍ਰੀ ਗ੍ਰੰਥ ਸਾਹਿਬ ਦੇ ਫਰੀਦਕੋਟ ਵਾਲੇ ਟੀਕੇ ਦੇ ਟੀਕਾਕਾਰਾਂ ਨੇ ਜਪੁਜੀ ਬਾਰੇ ਜਾਣਕਾਰੀ ਦਿੰਦਿਆਂ ਜਪਣ ਜਪਾਉਣ ਬਾਰੇ ਲਿਖਿਆ ਹੈ :

"ਇਸ ਅਸਥਾਨ ਮੈਂ ਏਹ ਸਮਝਨਾ ਕਿ ਜਪੁ ਤੀਨ ਪ੍ਰਕਾਰ ਕਾ ਹੋਤਾ ਹੈ, ਵਾਚਿਕ, ਉਪਾਂਸੂ ਅਰ ਮਾਨਸ। ਤਿਨ ਮੈ ਜੋ ਸਪਸ਼ਟ ਬਾਨੀ ਸੇ ਮੰਤ੍ਰ ਉਚਾਰਨ ਕਰਣਾ ਸੋ ਵਾਚਕ ਜਪੁ ਹੈ। ਔਰ ਜਿਹਵਾ ਹੋਠ ਚਲਾ ਕਰ ਧੀਰੇ ਧੀਰੇ ਜਪੁ ਕਰਨਾ ਉਪਾਂਸੂ ਜਪੁ ਹੈ। ਅਰਥ ਇਹ ਹੈ ਜਿਸਕੇ ਦੂਸਰਾ ਪੁਰਖ ਪਾਸ ਬੈਠਾ ਥੋੜਾ ਸਾ ਸੁਨ ਸਕੇ। ਇਸ ਜਪੁ ਕਾ ਫਲੁ ਵਾਚਕ ਜਸ ਸੇ ਦਸ ਗੁਣਾਂ ਅਧਿੱਕ ਹੋਤਾ ਹੈ। ਔਰ ਜੇ ਕਰ ਹੋਠ ਭੀ ਨਾ ਹਲੇਂ ਕੇਵਲ ਜਿਹਬਾ ਸੇ ਕੀਆ ਜਾਵੇ ਸੇ ਜਪ ਵਾਚਕ ਤੇ ਸੌ ਗੁਣਾਂ ਅਧਿੱਕ ਫਲੁ ਕਾ ਜਨਕ ਹੈ। ਔਰ ਜੇ ਅਰਥ ਕਾ ਅਨੁਸੰਧਾਨ ਕਰਕੇ ਕੇਵਲ ਬੁਧੀ ਸੇ ਅਖਰੋਂ ਕੀ ਆਵਿਰਤੀ ਹੈ ਤਿਸਕੋ ਮਾਨਸ-ਜਪੁ ਕਹਤੇ ਹੈਂ।"

ਸਤਿਗੁਰੂ ਜੀ ਵਲੋਂ ਰਸਨਾ ਹਿਲਾ ਕੇ ਭਜਨ ਕਰਨ ਦਾ ਹੁਕਮ ਹੈ। ਅਤੇ ਜਿਸ ਮੰਤਰ ਦਾ ਜਪ ਕਰਨਾ ਹੁੰਦਾ ਹੈ ਉਹ ਮੰਤਰ ਵੀ ਕੰਨ ਵਿੱਚ ਦਿੱਤਾ ਜਾਂਦਾ ਹੈ। ਇਹ ਗੁਰਸਿੱਖੀ ਪ੍ਰੰਪਰਾ ਹੈ :

ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ
ਮੰਤ੍ਰ ਦੀਓ ਗੁਰ ਕਾਨ॥
(ਮਹਲਾ ੫)

ਉੱਚੀ ਜਪ ਕਰਨਾ ਚੰਗਾ ਨਹੀਂ ਸੋ ਵਾਚਕ ਦੀ ਥਾਂ ਉਪਾਂਸੂ ਤੇ ਬਲ ਦਿੱਤਾ ਜਾਂਦਾ ਹੈ ਜਿਸ ਤੋਂ ਅੱਗੇ ਵੱਧ ਕੇ ਸਿੱਖ ਸਾਧ ਜਪ ਦੇ ਉਤਮ ਰੂਪ ਮਾਨਸ ਨੂੰ ਵੀ ਅਮਲ ਵਿੱਚ ਲਿਆਉਣ ਜੋਗੇ ਹੋ ਜਾਂਦੇ ਹਨ।

ਪੁਰਾਣ ਅਨੁਸਾਰ ਜਪ ਕਰਨ ਲਈ ਉਤਮ ਥਾਂ ਪੁੰਨ-ਖੇਤਰ ਪਹਾੜਾਂ ਨਦੀਆਂ ਸਾਗਰਾਂ ਦੇ ਕੰਢੇ, ਦੇਵ ਸਥਾਨ ਜਾਂ ਜਿੱਥੇ ਚਿੱਤ ਪ੍ਰਸੰਨ ਹੁੰਦੇ ਹਨ। ਇਕਾਂਤ ਵਿੱਚ ਜਪ ਕਰਨ ਦਾ ੧੦੦ ਗੁਣਾਂ, ਕਿਸੇ ਨਦੀ ਕਿਨਾਰੇ ਲੱਖ ਗੁਣਾਂ ਅਤੇ ਦੇਵ ਸਥਾਨ ਤੇ ਕਰੋੜ ਗੁਣਾਂ ਪੁੰਨ ਹੁੰਦਾ ਹੈ। ਸਤਿਗੁਰੂ ਜੀ ਦੇ ਬੈਠਣ ਨਾਲ ਸੁਹਾਇਆ ਥਾਂ ਦੇਵ ਸਥਾਨ ਹੀ ਹੈ ਸੋ ਏਥੇ ਜਪ ਕਰਨਾ ਪੁੰਨ ਹੀ ਪੁੰਨ ਹੈ।

ਪੁਰਾਣ ਵਿੱਚ ਇਹ ਵੀ ਲਿਖਿਆ ਹੈ ਕਿ ਗੁਰੂ ਦੇ ਮੁੱਖ ਤੋਂ ਪ੍ਰਾਪਤ ਮੰਤਰ ਹੀ ਸਰਬਸਿਧੀ ਦਾਇਕ ਹੈ। ਜੇ ਕੋਈ ਪੁਸਤਕ ਵਿੱਚ ਲਿਖਿਆ ਮੰਤਰ ਦੇਖ ਕੇ ਜਪ ਕਰਦਾ ਹੈ ਤਾਂ ਉਸਨੂੰ ਬ੍ਰਹਮ ਹੱਤਿਆ ਵਰਗਾ ਪਾਪ ਲੱਗਦਾ ਹੈ।

ਜਪ ਦੀ ਗਿਣਤੀ ਕਰਨੀ ਜ਼ਰੂਰੀ ਹੈ। ਇਸ ਗਿਣਤੀ ਦਾ ਸਾਧਨ ਜਪ-ਮਾਲਾ ਰਹੀ ਹੈ। ਸਨਾਤਨ ਪ੍ਰੰਪਰਾ ਅਨੁਸਾਰ ਜਪ ਮਾਲਾ ਤਿੰਨ ਪ੍ਰਕਾਰ ਦੀ ਹੁੰਦੀ ਹੈ। ਇੱਕ ਮਾਲਾ ਕਰ ਮਾਲਾ, ਜਿਸ ਵਿੱਚ ਚਹੁੰ ਉਂਗਲਾਂ ਦੇ ਪੋਟਿਆਂ ਤੇ ਦਸ ਦਸ ਕਰਕੇ ਸੌ ਤੱਕ ਗਿਣਤੀ ਗਿਣੀ ਜਾਂਦੀ ਹੈ। ਮਧਿਅਮਾ ਇੱਕ ਪੋਟਾ ਬਾਕੀ ਉਂਗਲਾਂ ਦੇ ਤਿੰਨੇ ਤਿੰਨੇ ਪੋਟੇ। ਦੂਸਰੀ ਵਰਣਮਾਲਾ ਹੁੰਦੀ ਹੈ। ਇਸ ਅਨੁਸਾਰ ਅੱਖਰਾਂ ਦੀ ਇੱਕ ਮਾਲਾ ਵਾਂਗ ਕਲਪਨਾ ਕੀਤੀ ਜਾਂਦੀ ਹੈ-ਅੱਖਰ ੫੦ ਗਿਣੇ ਜਾਂਦੇ ਹਨ ਜਿਨ੍ਹਾਂ ਦੀ ਸਿੱਧੀ ਪੁੱਠੀ ਗਿਣਤੀ ਕੀਤੀ ਜਾਂਦੀ ਹੈ ਅਤੇ ਹਰ ਵਰਗ ਦਾ ਪਹਿਲਾਂ ਅੱਖਰ ਵੱਖਰਾ ਗਿਣਿਆ ਜਾਂਦਾ ਹੈ। ਤੀਜੀ ਮਣਕਿਆਂ ਦੀ ਮਾਲਾ ਹੁੰਦੀ ਹੈ ੧੦੮ ਮਣਕਿਆਂ ਦੀ ਮਾਲਾ। ਸਤਿਗੁਰੂ ਜੀ ਨੇ ਚਿੱਟੀ ਉਨ ਦੀ ਮਾਲਾ ਨੂੰ ਪ੍ਰਵਾਨਗੀ ਦਿੱਤੀ ਹੈ।

ਗੁਰਮਤਿ ਅਨੁਸਾਰ ਸਿੱਖ ਨੂੰ ਜਪ ਕਰਕੇ ਕੋਈ ਬਾਹਰਲੀ ਸ਼ਕਤੀ ਪ੍ਰਾਪਤ ਕਰਨ ਦੀ ਲੋੜ ਨਹੀਂ। ਉਸਨੂੰ ਦੁਨਿਆ ਵੀ ਸੁੱਖ ਸੁਵਿਧਾ, ਧਨ ਪਦਾਰਥ ਲਈ ਕਿਸੇ ਵੀ ਦੇਵਤੇ ਅੱਗੇ ਮੱਥੇ ਰਗੜਨ, ਆਰਤੀ ਕਰਨ, ਉਸਨੂੰ ਭੋਗ ਲੁਆਉਣ, ਉਸਤੋਂ ਮੰਤਰ ਸਿੱਧੀ ਰਾਹੀਂ ਵਰ ਲੈਣ ਦੀ ਲੋੜ ਨਹੀਂ। ਇਸ ਨਾਲ ਭੁੱਖ ਵਧਦੀ ਹੈ, ਮਨ ਭਟਕਦਾ ਹੈ, ਲੋਭ, ਲਾਲਚ ਖਹਿੜਾ ਨਹੀਂ ਛੱਡਦੇ ਅਤੇ ਬਿਰਤੀ ਵਿੱਚ ਟਿਕਾਅ ਨਹੀਂ ਆਉਂਦਾ, ਬਿਰਤੀ ਵੀ ਉਖੜ ਜਾਂਦੀ ਹੈ। ਗੁਰਬਾਣੀ ਵਿੱਚ ਤਾਂ ਨਾਮ ਦਾ ਲਾਹਾ ਲੈਣ ਬਾਰੇ ਲਿਖਿਆ ਹੈ :

ਲਾਹਾ ਨਾਮੁ ਰਤਨੁ ਜਪਿ ਸਾਰੁ॥
ਲਬੁ, ਲੋਭੁ, ਬੁਰਾ ਅਹੰਕਾਰੁ॥ (ਮਹਲਾ ੧)

ਨਾਮ ਰਤਨ ਦਾ ਜਪ ਕਰਕੇ ਲਾਹਾ ਲੈਣ ਦਾ ਵਿਚਾਰ ਵੇਦਾਂ ਤੋਂ ਆਇਆ ਹੈ। ਸਤਿਗੁਰੂ ਅਰਜਨ ਦੇਵ ਜੀ ਨੇ ਬਾਣੀ ਵਿੱਚ ਲਿਖਿਆ ਹੈ :

ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ॥
ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ॥

ਸਤਿਗੁਰੂ ਗੋਬਿੰਦ ਸਿੰਘ ਜੀ ਦਾ ਵੀ ਉਪਦੇਸ਼ ਹੈ-ਜਪਿ ਤੂ ਇਕ ਮਨ ਹੋਇ, ਆਨ ਨਾਮ ਜਪਣਾ ਨਹੀਂ। ਇਹ ਕਲਿਆਣਕਾਰੀ, ਅੰਮ੍ਰਿਤ ਰੂਪ ਨਾਮ ਜਪਣਾ ਵੀ ਰਸਨਾ ਕਰਕੇ ਹੈ:

"ਅੰਮ੍ਰਿਤ ਨਾਮੁ ਜਪਉ ਜਪੁ ਰਸਨਾ॥" (ਭਗਤ ਕਬੀਰ)

ਅੰਮ੍ਰਿਤ ਨਾਮ ਜਪਣਾ, ਇਸ ਲਈ ਹੈ ਕਿ ਇਸ ਨੂੰ ਜਪਣ ਬਾਰੇ ਉਦਮ ਕਰਦਿਆਂ ਹੀ ਆਨੰਦਿਤ ਹੋ ਜਾਈਦਾ ਹੈ। ਜਦ ਸਿਮਰਨ ਕਰਨ ਲੱਗੀਦਾ ਹੈ ਤਾਂ ਸੁੱਖਾਂ ਦੀ ਅਸਲੀਅਤ ਦੀ ਸੋਝੀ ਆ ਜਾਂਦੀ ਹੈ।

ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ॥
(ਮਹਲਾ ੫)

ਜਪ ਕਰਨ ਨਾਲ ਮਨੁੱਖ ਦੇ ਅੰਦਰ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ। ਉਸ ਦਾ ਭਰਮ-ਭੁਲੇਖਿਆਂ ਤੋਂ ਛੁਟਕਾਰਾ ਹੋ ਜਾਂਦਾ ਹੈ। ਉਸਦਾ ਚੌਰਾਸੀ ਦਾ ਗੇੜ, ਜਨਮ ਮਰਨ ਦਾ ਚੱਕਰ ਮੁੱਕ ਜਾਂਦਾ ਹੈ। ਮਨੁੱਖ ਦਾ ਰੋਗਾਂ-ਸੋਗਾਂ, ਦੁੱਖ ਦਲਿੱਦਰ ਤੋਂ ਛੁਟਕਾਰਾ ਹੋ ਜਾਂਦਾ ਹੈ। ਉਸ ਨੂੰ ਸਮਸਤ ਜਗਤ ਵਿੱਚ ਪ੍ਰਭੂ ਪਸਰਿਆ ਹੋਇਆ ਨਜ਼ਰ ਆਉਂਦਾ ਹੈ। ਆਪਣੀ ਅਵਸਥਾ ਵੀ ਐਸੀ ਹੋ ਜਾਂਦੀ ਹੈ ਕਿ ਰੱਬ ਦੀ ਭਗਤੀ ਕਰਦਿਆਂ ਰੱਬ ਰੂਪ ਹੋ ਜਾਈਦਾ ਹੈ। ਮੌਤ ਤੋਂ ਛੁੱਟ ਮਨੁੱਖ, ਜ਼ਿੰਦਗੀ ਪਾਉਂਦਾ ਹੈ। ਮਨੁੱਖ ਦੀ ਅਵਸਥਾ ਸਹਿਜ ਹੋ ਜਾਂਦੀ ਹੈ।

ਇਸ ਜਪਣ ਨਾਲ ਜੁੜਨਾ, ਇੱਕ ਪ੍ਰਸ਼ਨ ਹੈ। ਉਸ ਤੋਂ ਵੱਡਾ ਪ੍ਰਸ਼ਨ ਹੈ ਨਾਮ ਕਿਹੜਾ ਹੈ? ਉਹ ਕਿੱਥੋਂ ਲੱਭੀਏ? ਵਿਦਵਾਨ ਤਾਂ ਪੜ੍ਹ-ਪੜ੍ਹ ਕੇ ਭੰਬਲ ਭੂਸੇ ਪਏ ਰਹਿੰਦੇ ਹਨ ਕਿਉਂਕਿ ਗ੍ਰੰਥਾਂ ਵਿੱਚ ਕਈ ਮੰਤਰ ਲਿਖੇ ਹਨ। ਕਈ ਗ੍ਰੰਥ ਤਾਂ ਆਪਣੀ ਮਸ਼ਹੂਰੀ ਲਈ ਲਿਖਦੇ ਹਨ ਕਿ ਇਸ ਗ੍ਰੰਥ ਵਿੱਚ ਆਹ ਮੰਤਰ ਹਨ ਜਿਹਨਾਂ ਦਾ ਜਾਪ ਕਰਨ ਨਾਲ ਇਹ-ਇਹ ਸਿਧੀ ਪ੍ਰਾਪਤ ਹੁੰਦੀ ਹੈ। ਪਰ ਪੜ੍ਹ ਕੇ ਉਸ ਮੰਤਰ ਦਾ ਜਾਪ ਕਰਨ ਨਾਲ ਮੰਤਰ ਪੁੱਠਾ ਪੈ ਜਾਂਦਾ ਹੈ, ਨਫੇ ਦੀ ਥਾਂ ਨੁਕਸਾਨ ਹੋ ਜਾਂਦਾ ਹੈ।

ਸਿੱਖਾਂ ਨੂੰ ਭਟਕਣ ਦੀ ਲੋੜ ਨਹੀਂ। ਗੁਰਬਾਣੀ ਫੈਸਲਾ ਦੇ ਦੇਂਦੀ ਹੈ ਕਿ ਕਿਸ ਦਾ, ਕਿਹੜਾ ਮੰਤਰ ਜਪਿਆ ਜਾਏ। ਸਤਿਗੁਰੂ ਜੀ ਬਾਣੀ ਵਿੱਚ ਲਿਖਦੇ ਹਨ :

ਸਤਿਗੁਰ ਆਖੈ ਸੋ ਕਾਰ ਕਮਾਵਨਿ॥
ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ॥
(ਮਹਲਾ ੪)

ਨਾਮੁ ਕਹਤ ਗੋਬਿੰਦ ਕਾ ਸੂਚੀ ਭਈ ਰਸਨਾ॥
ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ॥
(ਮਹਲਾ ੫)

ਇਹ ਸੰਸਾਰ ਤਾਂ ਉਜਾੜ ਹੈ ਬਹੁਤ ਵੱਡੀ ਜਾਂ ਫਿਰ ਅੱਗ ਦਾ ਦਰਿਆ ਹੈ। ਇਸ ਵਿੱਚ ਖੁਸ਼ੀ-ਗ਼ਮੀ ਵਿਚ ਰਹਿਣਾ ਪੈਂਦਾ ਹੈ ਅਤੇ ਉਸਨੂੰ ਸਹਿਣ ਕਰਨਾ ਪੈਂਦਾ ਹੈ। ਜਿਹੜੇ ਵਿਅਕਤੀ ਸਤਿਗੁਰੂ ਦੀ ਸ਼ਰਨ ਆਉਂਦੇ ਹਨ, ਰਸਨਾ ਨਾਲ ਨਾਮ ਜਪਦੇ ਹਨ, ਉਨ੍ਹਾਂ ਦਾ ਮਨ ਨਿਰਮਲ ਹੋ ਜਾਂਦਾ ਹੈ। ਗੁਰਬਾਣੀ ਵਿੱਚ ਆਇਆ ਹੈ:

ਮਹਾਉਦਿਆਨ ਪਾਵਕ ਸਾਗਰ
ਭਏ ਹਰਖ ਸੋਗ ਮਹਿ ਬਸਨਾ॥
ਸਤਿਗੁਰ ਭੇਟ ਭਇਆ ਮਨੁ ਨਿਰਮਲੁ
ਜਪਿ ਅੰਮ੍ਰਿਤ ਹਰ ਰਸਨਾ॥ (ਮਹਲਾ ੫)
ਜਪਤ ਰਹੋ ਦਿਨ ਰਾਤ ਸਤਿਗੁਰ ਸੰਸਾ ਮੇਟਿਯਾ॥
(ਦਸਮ ਗ੍ਰੰਥ)

(ਪੁਸਤਕ "ਅਸਾਂ ਕੀ ਖੱਟਿਆ" ਵਿੱਚੋਂ)

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ

## *ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜੱਪ ਪ੍ਰਯੋਗ*

ਆਰੰਭ ਸ਼ੁਕਰਵਾਰ ੧ ਅਸੂ ੨੦੫੬ (੧੭ ਸਤੰਬਰ ੧੯੯੯)
ਸਮਾਪਤੀ ਐਤਵਾਰ ੧ ਕਤਕ ੨੦੫੬
(੧੭ ਅਕਤੂਬਰ ੧੯੯੯)
ਆਖਰੀ ਚਾਰ ਦਿਨ ਭਾਰੀ ਮੇਲਾ
੨੮ ਅਸੂ ਤੋਂ ੧ ਕੱਤਕ (੧੪ ਤੋਂ ੧੭ ਅਕਤੂਬਰ) ਸਵੇਰ ਤੱਕ

- ❑ ਨਾਮ ਸਿਮਰਨ
- ❑ ਆਸਾ ਦੀ ਵਾਰ ਦਾ ਕੀਰਤਨ
- ❑ ਹੱਲੇ ਦੇ ਦਿਵਾਨ
- ❑ ਕਵੀ ਦਰਬਾਰ
- ❑ ਨਾਮਧਾਰੀ ਦਰਬਾਰ ਅਤੇ ਨਾਮਧਾਰੀ ਵਿਦਿਅਕ ਜੱਥਿਆ ਦੀਆਂ ਮੀਟਿੰਗਾਂ

***ਸਾਮੂਹਕ ਅਨੰਦ ਕਾਰਜ ਅਤੇ ਸਮਾਪਤੀ ਐਤਵਾਰ ਸਵੇਰੇ***

# ਗੁਰੂ ਗੋਬਿੰਦ ਸਿੰਘ ਜੀ ਦਾ ਰਾਸ਼ਟਰ ਦੇ ਨਾਂ ਸੰਦੇਸ਼

-ਗੁਰੂਬਚਨ ਸਿੰਘ ਨਾਮਧਾਰੀ

ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਮਨੁੱਖੀ ਇਤਿਹਾਸ ਦਾ ਇਕ ਨਿਵੇਕਲਾ ਪੰਨਾ ਹੈ। ਦਸਮ ਪਾਤਸ਼ਾਹ ਦਾ ਜੀਵਨ ਰਾਸ਼ਟਰੀ ਰੰਗ-ਮੰਚ 'ਤੇ ਇਕ ਐਸਾ ਪਾਤਰ ਹੈ, ਜਿਸ ਨੂੰ ਕੇਵਲ ੯ ਸਾਲ ਦੀ ਉਮਰ ਵਿਚ ਪਿਤਾ ਦਾ ਕੱਟਿਆ ਹੋਇਆ ਸੀਸ ਭੇਟ ਕੀਤਾ ਗਿਆ। ਜਿਸ ਉਮਰ ਵਿਚ ਰਾਤ ਦਾ ਪ੍ਰਾਰੰਭ ਪਰੀ ਲੋਕ ਦੀਆਂ ਕਾਲਪਨਿਕ ਕਥਾਵਾਂ ਅਤੇ ਮਨੋਹਾਰੀ ਲੋਰੀਆਂ ਨਾਲ ਹੁੰਦਾ ਹੈ, ਉਸ ਉਮਰ ਵਿਚ "ਬਾਲਾ ਗੋਬਿੰਦ" ਦੀਆਂ ਰਾਤਾਂ ਬਿਖਰੀ ਹੋਈ ਰਾਸ਼ਟਰ-ਸ਼ਕਤੀ ਨੂੰ ਇਕਜੁੱਟ ਕਰਨ ਅਤੇ ਮੁਗ਼ਲ ਸਲਤਨਤ ਨਾਲ ਜ਼ੋਰਦਾਰ ਟੱਕਰ ਲੈਣ ਦੇ ਤਾਣੇ-ਬਾਣੇ ਬੁਣਦਿਆਂ ਅੱਖਾਂ ਵਿਚ ਹੀ ਲੰਘ ਜਾਂਦੀਆਂ। ਆਪਣੀ ਵੈਰ ਵਿਚ ਵੰਡੀ ਹੋਈ ਰਾਸ਼ਟਰੀ-ਸ਼ਕਤੀ ਅਤੇ ਛੋਟੇ-ਛੋਟੇ ਸੁਆਰਥਾਂ ਵਿਚ ਘਿਰੇ ਹੋਏ ਰਾਜੇ-ਰਜਵਾੜਿਆਂ ਨੂੰ ਕਿਵੇਂ ਇਕਮੁੱਠ ਕਰਾਂ? ਕਿਵੇਂ ਮੁਗ਼ਲ-ਮਲੇਛ ਤੋਂ ਇਸ ਮੁਲਕ ਨੂੰ ਨਿਜਾਤ ਮਿਲੇ? ਬਦੇਸ਼ੀ ਹੁਕਮਰਾਨਾਂ ਨੂੰ ਕਿਵੇਂ ਸਰਹੱਦੋਂ ਪਾਰ ਪੁਚਾਇਆ ਜਾਏ? ਕਾਸ਼! ਪਹਾੜੀ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਦੇ ਰਾਸ਼ਟਰ ਹਿੱਤੂ ਅਤੇ ਲੋਕ-ਹਿੱਤੂ ਮੰਤਵ ਦਾ ਸਾਥ ਦਿੱਤਾ ਹੁੰਦਾ? ਭੀਮ ਚੰਦ ਕਹਿਲੂਰੀਆ, ਗੋਪਾਲ ਚੰਦ ਗੁਲੇਰੀਆ, ਹਰੀ ਚੰਦ ਹੰਡੂਰੀਆ ਅਤੇ ਬੀਰਸੈਨ ਜਿਹੇ ਹਿੰਦੂ ਰਾਜਿਆਂ ਨੇ ਹਿੰਦ ਦੀ ਚਾਦਰ ਗੁਰੂ ਤੇਗ ਬਹਾਦਰ ਦੀ ਕੁਰਬਾਨੀ ਨੂੰ ਹਿੰਦੂਤਵ ਦੀ ਰੱਖਿਆ ਦੇ ਸੰਦਰਭ ਵਿਚ ਵੇਖਿਆ ਹੁੰਦਾ ਤਾਂ ਇਸ "ਆਰੀਆਵਰਤ" ਦੀ ਸ਼ਕਲੋ-ਸੂਰਤ ਕੁਝ ਹੋਰ ਹੁੰਦੀ। ਦਸਮ ਪਾਤਸ਼ਾਹ ਦੇ ਦੂਰ-ਅੰਦੇਸ਼ੀ ਸੰਦੇਸ਼ ਨੂੰ ਤਤਕਾਲੀਨ ਹਿੰਦੂ ਰਾਜਿਆਂ ਨੇ ਪ੍ਰਵਾਨ ਕਰ ਲਿਆ ਹੁੰਦਾ ਤਾਂ ਵਿਸ਼ਵ ਮਾਨ-ਚਿੱਤਰ ਤੇ ਭਾਰਤ ਦੀ ਮੂਰਤ ਹੀ ਕੁਝ ਹੋਰ ਹੁੰਦੀ।

ਨਾਹਨ ਦਾ ਰਾਜਾ ਮੇਦਨੀ ਪ੍ਰਕਾਸ਼ ਅਤੇ ਸ੍ਰੀਨਗਰ (ਗੜ੍ਹਵਾਲ) ਦਾ ਰਾਜਾ ਫਤਹਿ ਸ਼ਾਹ ਦਾ ਆਪਸ ਵਿਚ ਵੈਰ ਸੀ। ਫਤਹਿ ਸ਼ਾਹ ਨੇ ਆਪਣਾ ਪੱਲੜਾ ਭਾਰਾ ਕਰਨ ਲਈ ਸਭ ਤੋਂ ਤਾਕਤਵਰ ਪਹਾੜੀ ਰਾਜੇ ਭੀਮ ਚੰਦ (ਬਿਲਾਸਪੁਰ) ਦੇ ਲੜਕੇ ਅਜਮੇਰ ਚੰਦ ਨਾਲ ਆਪਣੀ ਲੜਕੀ ਦਾ ਸਾਕ ਕਰ ਦਿੱਤਾ। ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਨੇ ਗੁਰੂ ਗੋਬਿੰਦ ਸਿੰਘ ਦੀ ਸ਼ਰਨ ਲਈ। ਨਿਮਰਤਾ ਸਹਿਤ ਅਰਜ਼ ਕਰਕੇ ਆਪਣੇ ਰਾਜ (ਸਿਰਮੌਰ) ਲੈ ਗਿਆ। ਪਾਉਂਟੇ ਜਮਨਾਂ ਦੇ ਕੰਢੇ ਤੇ ਡੇਰਾ ਲਾ ਦਿੱਤਾ। ਸਤਿਗੁਰਾਂ ਨੇ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਆਪਸੀ ਏਕਤਾ ਅਤੇ ਭਾਈਚਾਰੇ ਤੇ ਜ਼ੋਰ ਦਿੱਤਾ। ਆਪਸੀ ਰੰਜਸ਼ ਅਤੇ ਮੱਤਭੇਦ ਭੁਲਾ ਕੇ ਇਕਮੁੱਠ ਹੋ ਮੁਗ਼ਲਾਂ ਨਾਲ ਟਾਕਰੇ ਲਈ ਪ੍ਰੇਰਿਆ। ਨਾਹਨ ਨਰੇਸ਼ ਨੂੰ ਸਮਝਾ ਕੇ, ਰਾਜਾ ਫਤਹਿਸ਼ਾਹ (ਸ੍ਰੀਨਗਰ ਗੜ੍ਹਵਾਲ) ਨੂੰ ਵੀ ਪ੍ਰੇਰਨ ਲਈ ਮਾਮੇ ਕ੍ਰਿਪਾਲ ਚੰਦ ਨੂੰ ਭੇਜਿਆ। ਦੋਨਾਂ ਰਾਜਿਆਂ ਨੂੰ ਪਾਉਂਟੇ ਬੁਲਾ ਕੇ, ਜਮਨਾਂ ਦੇ ਕੰਢੇ ਤੇ ਗਲੇ ਮਿਲਾ, ਦੋਨਾਂ ਨੂੰ ਵੈਰੀ ਤੋਂ ਵੀਰ ਬਣਾ ਦਿੱਤਾ। ਹੋਰਨਾਂ ਹਿੰਦੂ ਰਾਜੇ-ਰਜਵਾੜਿਆਂ ਨੂੰ ਵੀ ਆਪਸੀ ਏਕਤਾ ਅਤੇ ਭਾਈਚਾਰੇ ਦਾ ਸੰਦੇਸ਼ ਦੇ, ਇਕ ਪ੍ਰਬਲ ਰਾਸ਼ਟਰ-ਸ਼ਕਤੀ ਦੇ ਨਿਰਮਾਣ ਦਾ ਭਾਗੀਰਥ ਪ੍ਰਯਾਸ ਕਰ ਰਹੇ ਗੁਰੂ ਗੋਬਿੰਦ ਸਿੰਘ ਜੀ ਦੇ ਮਨੋਰਥ ਨੂੰ ਕੁਝ ਦਿਨਾਂ ਵਿਚ ਹੀ ਬਿਲਾਸਪੁਰ ਦੇ ਰਾਜੇ ਭੀਮਚੰਦ ਨੇ ਤਾਰਪੀਡੋ ਕਰ ਦਿੱਤਾ। ਬਿਖਰੀ ਹੋਈ ਹਿੰਦੂ-ਸ਼ਕਤੀ ਨੂੰ ਸੰਗਠਤ ਕਰਨ ਦੀ ਯੋਜਨਾ ਬਣਾ ਰਹੇ ਦਸਮ ਪਾਤਸ਼ਾਹ ਨੂੰ ਹੀ "ਭੰਗਾਣੀ ਦੀ ਜੰਗ" ਵਿਚ ਝੋਕ ਦਿੱਤਾ। ਵਿਆਹ ਲਈ ਸਾਥ ਦੇਣ ਦੀ ਸ਼ਰਤ ਲਾ ਕੇ ਰਾਜਾ ਫਤਿਹ ਸ਼ਾਹ ਨੂੰ ਭੀ ਨਾਲ ਮਿਲਾ ਲਿਆ। ਸਾਰੀਆਂ ਹਿੰਦੂ ਰਿਆਸਤਾਂ ਨੂੰ ਇਕਜੁੱਟ ਕਰ, ਦਿੱਲੀ ਦੇ ਤਖ਼ਤ ਨੂੰ ਜ਼ੋਰਦਾਰ ਧੱਕਾ ਦੇਣ ਦੇ ਰਾਸ਼ਟਰਵਾਦੀ ਮਨਸੂਬੇ ਤੇ, ਇਹ ਬਹੁਤ ਭਾਰਾ ਪਹਿਲਾ ਆਘਾਤ ਸੀ।

ਦਿੱਲੀ ਅਤੇ ਲਾਹੌਰ ਦੀ ਨਜ਼ਰ ਵਿਚ ਪਹਾੜੀ ਰਾਜੇ ਆਪ-ਹੁਦਰੇ ਹੋ ਗਏ ਸਨ। ਕਾਫ਼ੀ ਸਮੇਂ ਤੋਂ ਮਾਮਲਾ (ਟੈਕਸ) ਹੀ ਨਹੀਂ ਸੀ ਤਾਰਿਆ। ਉਨ੍ਹਾਂ ਰਾਜਿਆਂ ਨੂੰ ਸੂਤ ਕਰਨ ਲਈ ਦਿੱਲੀ ਸਲਤਨਤ ਨੇ ਪ੍ਰਮੁੱਖ ਸਿੱਪਾ-ਸਲਾਰ ਮੀਏ ਖਾਂ ਨੂੰ ਅਤੇ ਉਸਦੇ ਬਹਾਦਰ ਭਤੀਜੇ ਅਲਫ਼ ਖਾਂ ਨੂੰ ਭਾਰੀ ਫ਼ੌਜੀ ਦਸਤੇ ਦੇ ਨਾਲ ਤੋਰਿਆ। ਲਾਹੌਰ ਦੇ ਸੂਬੇ ਦਿਲਾਵਰ ਖਾਂ ਨੇ ਆਪਣੀ ਫ਼ੌਜ ਅਤੇ ਪਹਾੜੀ ਜੰਗਾਂ ਦੇ ਮਾਹਿਰ ਨਾਲ ਤੋਰੇ। ਮੀਏਂ ਖਾਂ ਤਾਂ ਰਾਵੀ ਟੱਪ ਕੇ ਪੱਛਮੀ ਪੰਜਾਬ ਵੱਲ ਹੋ ਪਿਆ ਅਤੇ ਅਲਫ਼ ਖਾਂ ਨੂਰਪੁਰ ਹੋ ਕੇ ਕਾਂਗੜੇ ਦੇ ਰਾਹ ਪੈ ਗਿਆ। ਕਾਂਗੜੇ ਤੋਂ ਥੋੜ੍ਹੀ ਦੂਰ ਪਛਾੜ ਦਿੱਤਾ। ਹਰਕਾਰੇ ਹੱਥ ਸੰਦੇਸ਼ ਭੇਜਿਆ, "ਫੁਰਮਾਨ ਦਿੱਲੀ ਤਖ਼ਤ ਤੋਂ ਆਇਆ ਹੈ- ਜਾਂ ਤਾਂ ਪਿਛਲਾ ਸਾਰਾ ਬਕਾਇਆ ਮਾਮਲਾ ਤਾਰ ਦਿਓ, ਜਾਂ ਜੰਗ ਲਈ ਤਿਆਰ ਹੋ ਜਾਓ।"

ਕਾਂਗੜਾ ਨਰੇਸ਼ ਕ੍ਰਿਪਾਲ ਚੰਦ ਨੇ ਰਾਜਾ ਦਿਆਲ ਚੰਦ ਨਾਲ ਮਸ਼ਵਰਾ ਕੀਤਾ। ਸੁਭਾਅ ਤੋਂ ਹੀ ਅਵਸਰਵਾਦੀ ਦੋਨਾਂ ਰਾਜਿਆਂ ਨੇ ਅਲਫ਼ ਖਾਂ ਅੱਗੇ ਬਨਤੀ ਕਰ, ਬਕਾਇਆ ਟੈਕਸ ਦਾ ਚੌਥਾ ਹਿੱਸਾ ਦੇ ਦਿੱਤਾ ਅਤੇ ਨਾਲ ਹੀ ਕਿਹਾ, "ਜੇ ਪਹਾੜੀ ਰਾਜਿਆਂ ਦਾ ਨੇਤਾ ਭੀਮ ਚੰਦ ਮਾਮਲਾ ਦੇ ਦੇਵੇ ਤਾਂ ਸਾਰੇ ਰਾਜੇ ਆਪ ਹੀ ਮਾਮਲਾ ਦੇ ਦੇਣਗੇ। ਪਰ ਜੇ ਭੀਮ ਚੰਦ ਨਾ ਮੰਨੇ ਤਾਂ

ਸੂਰਤੇ-ਜੰਗ ਵਿਚ ਅਸੀਂ ਤੁਹਾਡੇ ਨਾਲ ਹੋ ਕੇ ਪਹਾੜੀ ਰਾਜਿਆਂ ਨਾਲ ਲੜਾਂਗੇ।" ਮੌਕਾਪ੍ਰਸਤੀ ਦੀ ਕੁੱਖੋਂ ਜਨਮੀ ਚੰਦਰੀ ਫੁੱਟ ਦਾ ਹਿੰਦੂ-ਏਕਤਾ ਅਭਿਯਾਨ ਤੇ ਇਹ ਦੂਸਰੀ ਕਰਾਰੀ ਅਭੁੱਲ ਸੱਟ ਸੀ। ਅਲਫ਼ ਖਾਂ ਰਾਜੇ ਕ੍ਰਿਪਾਲ ਚੰਦ ਅਤੇ ਰਾਜੇ ਦਿਆਲ ਚੰਦ ਨਾਲ ਉਨ੍ਹਾਂ ਦੀ ਫ਼ੌਜ ਸਹਿਤ ਬਿਲਾਸਪੁਰ ਦਾ ਰੁਖ ਕੀਤਾ। ਰਾਜਾ ਭੀਮ ਚੰਦ ਨੇ ਪਹਾੜੀ ਰਾਜਿਆਂ ਨਾਲ ਮਸ਼ਵਰਾ ਕਰ, ਅਲਫ਼ ਖਾਂ ਨਾਲ ਜੰਗ ਕਰਨ ਦਾ ਨਿਰਣਾ ਲਿਆ।- ਇਹ ੧੭੦੭ ਦੀ "ਨਦੌਣ-ਜੰਗ" ਸੀ। ਜੰਗ ਦੇ ਮਾਹਿਰ ਅਲਫ਼ ਖਾਂ ਦਾ ਮੋਰਚਾ ਉੱਚੇ ਥਾਂ 'ਤੇ ਹੋਣ ਕਰਕੇ ਥੱਲਿਓਂ ਆ ਰਹੀ ਪਹਾੜੀ ਫ਼ੌਜ 'ਤੇ ਹਮਲਾ ਕਰਨਾ ਸੌਖਾ ਸੀ। ਥੱਲਿਓਂ ਫੌਜ ਉੱਪਰ ਨੂੰ ਚੜ੍ਹਨ ਦੀ ਕੋਸ਼ਿਸ਼ ਕਰਦੀ ਰਹੀ, ਉਪਰੋਂ ਤੀਰਾਂ, ਬਰਛੀਆਂ ਅਤੇ ਭਾਲਿਆਂ ਦੀਆਂ ਵਾਛੜਾਂ ਆਉਂਦੀਆਂ ਰਹੀਆਂ। ਸ਼ਾਮ ਹੋਣ ਤੇ ਜੰਗ ਰੁਕੀ। ਪਹਿਲੇ ਦਿਨ ਹੀ ਪਹਾੜੀ ਫੌਜ ਭਾਰੀ ਗਿਣਤੀ ਵਿਚ ਮਾਰੀ ਗਈ। ਹੌਸਲੇ ਪਸਤ ਹੋ ਗਏ। ਅਗਲੇ ਦਿਨ ਦੀ ਜੰਗ ਵਿਚ ਸ਼ਾਮ ਤੋਂ ਪਹਿਲਾਂ ਹੀ ਸਾਰੀ ਫੌਜ ਦੇ ਸਫਾਏ ਦਾ ਅੰਦੇਸ਼ਾ ਹੋ ਗਿਆ। ਸਾਰੇ ਰਾਜੇ ਇਕੱਠੇ ਚਿੰਤਾ ਕਰਨ ਲੱਗੇ- "ਹੁਣ ਕਿਸ ਤੋਂ ਸਹਾਇਤਾ ਮੰਗੀਏ? ਇਸ ਵੇਲੇ ਤਾਂ ਅਰਜਨ ਦੇ ਸਾਰਥੀ ਵਾਂਗ ਰੱਬ ਆਪ ਹੀ ਮੈਦਾਨ ਵਿਚ ਆਵੇ ਤਾਂ ਬਚਾਅ ਹੋ ਸਕਦਾ ਹੈ?" ਕਿਸੇ ਸਲਾਹ ਦਿੱਤੀ, "ਐਸੇ, ਮਨੁੱਖੀ ਅਤੇ ਦੈਵੀ-ਸ਼ਕਤੀ ਸੰਪੰਨ ਤਾਂ ਅਨੰਦਪੁਰ ਵਾਲੇ ਗੁਰੂ ਜੀ ਹਨ। ਜੇ ਉਨ੍ਹਾਂ ਅੱਗੇ ਬੇਨਤੀ ਕੀਤੀ ਜਾਵੇ ਤਾਂ ਗੱਲ ਬਣ ਸਕਦੀ ਹੈ।" ਇਕਸੁਰ ਵਿਚ ਸਾਰੇ ਰਾਜਿਆਂ ਨੇ ਇਸ ਮਤੇ ਨੂੰ ਪ੍ਰਵਾਨਗੀ ਦਿੱਤੀ। ਵਜ਼ੀਰ ਬਿਸ਼ਨ ਚੰਦ ਅਤੇ ਪਰਮਾਨੰਦ ਨੂੰ ਭੇਟ ਲਈ ਵਸਤੂਆਂ ਅਤੇ ਨਿਮਰਤਾ ਸਹਿਤ ਦੀਨ-ਭਾਵ ਨਾਲ ਬੇਨਤੀ ਪੱਤਰ ਭੇਜਿਆ। ਆਪਣੇ ਚੁਨਿੰਦੇ ਜੁਆਨਾਂ ਸਹਿਤ ਰਾਤੋ-ਰਾਤ ਪਾਤਸ਼ਾਹ ਮੈਦਾਨੇ-ਜੰਗ ਤੱਕ ਪਹੁੰਚੇ। ਦੂਸਰੇ ਦਿਨ ਦੇ ਜੰਗ ਦੀ ਵਿਉਂਤ ਬਣਾਈ। ਆਪ ਅੱਗੇ ਹੋ ਕੇ ਐਸੇ ਹੱਥ ਵਿਖਾਏ ਕਿ ਦੁਸ਼ਮਣ ਦੇ ਪੈਰ ਉੱਖੜ ਗਏ। ਦਿਆਲ ਚੰਦ ਸਹਿਤ ਬਹੁਤ ਭਾਰੀ ਗਿਣਤੀ ਵਿਚ ਜੋਧਿਆਂ ਦੀਆਂ ਡਿਗਦੀਆਂ ਲੋਥਾਂ ਨੂੰ ਵੇਖ ਅਲਫ ਖਾਂ ਅਤੇ ਕ੍ਰਿਪਾਲ ਚੰਦ ਨੱਠ ਗਏ। ਫ਼ਤਹਿ ਦੇ ਨਾਅਰਿਆਂ ਨਾਲ ਧੰਨਵਾਦ ਕਰਨ ਆਏ ਪਹਾੜੀ ਰਾਜਿਆਂ ਨੂੰ ਸਤਿਗੁਰਾਂ ਕਿਹਾ, "ਇਹ ਕਮਾਲ ਇਕੱਠ ਦਾ ਹੈ, ਜੇ ਅਸੀਂ ਸਾਰੇ ਮਿਲ ਜਾਈਏ ਤਾਂ ਬਦੇਸ਼ੀ ਹੁਕਮਰਾਨ ਤੋਂ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣਾ ਕੋਈ ਔਖਾ ਕੰਮ ਨਹੀਂ।"

ਪਰ ਪਹਾੜੀ ਰਾਜਿਆਂ ਨੂੰ ਫੇਰ ਵੀ ਮੱਤ ਨਾ ਆਈ। ਮੌਕਾਪ੍ਰਸਤੀ ਅਤੇ ਸੁਆਰਥ ਨੂੰ ਛੱਡ ਨਾ ਸਕੇ। ਕਦੀ ਲਾਹੌਰ ਦੀ ਲਲਕਾਰ ਤੇ ਕਦੀ ਦਿੱਲੀ ਦੀ ਧੌਂਸ ਤੋਂ ਡਰ ਕੇ ਬਾਰ-ਬਾਰ ਆਪਣੇ ਹੀ ਬਚਨਾਂ ਤੋਂ ਮੁੱਕਰਦੇ ਰਹੇ। "ਰਵਾਲਸਰ ਕਾਨਫ਼ਰੰਸ" ਵਿਚ ਪਹਾੜੀ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਨਿਮਰਤਾ ਸਹਿਤ ਬੁਲਾ ਕੇ ਆਪਣੀ ਕਮਜ਼ੋਰੀ ਅਤੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੀ ਕਰਤੂਤਾਂ ਦੀ ਦੁਹਾਈ ਦਿੰਦਿਆਂ ਹੋਇਆਂ, ਮੁਗ਼ਲ ਟਾਕਰੇ ਤੋਂ ਪ੍ਰਹੇਜ਼ ਕਰਨ ਦੀ ਸਲਾਹ ਦਿੱਤੀ। ਸਤਿਗੁਰੂ ਜੀ ਰੋਹਬ ਵਿਚ ਆ ਗਏ ਤੇ ਕਿਹਾ, "ਅਸੀਂ ਕਮਜ਼ੋਰ ਨਹੀਂ, ਅਸੀਂ ਤਾਂ ਇਸ ਦੇਸ਼ ਦੇ ਵਸਨੀਕ ਹਾਂ... ਮਾਲਕ ਹਾਂ। ਜੇ ਜੰਗ ਛੱਡਣੀ ਹੈ ਤਾਂ ਬਦੇਸ਼ੀ ਮੁਗ਼ਲ ਛੱਡਣ। ਕਮਜ਼ੋਰੀ ਤਾਂ ਸਿਰਫ਼ ਇਹੋ ਹੈ ਕਿ ਅਸੀਂ ਇਕਮੁੱਠ ਨਹੀਂ। ਅਨੇਕਾਂ ਰਾਜੇ ਹਨ, ਰਾਜਪੂਤ ਹਨ, ਮਰਹੱਟੇ ਤੇ ਚੌਹਾਨ ਹਨ। ਸਾਡੇ ਕੋਲ ਬਹਾਦਰੀ ਦਾ ਵਿਰਸਾ ਵੀ ਹੈ ਅਤੇ ਜੰਗ ਦੀ ਕਲਾ ਵੀ। ਤੁਸੀਂ ਜੇ ਮੇਰਾ ਸਾਥ ਨਹੀਂ ਦੇਣਾ ਤਾਂ ਨਾ ਦਿਓ। ਮੈਂ ਲੜਾਂਗਾ, ਲਹੂ ਦੇ ਆਖਰੀ ਕਤਰੇ ਅਤੇ ਸਵਾਸਾਂ ਦੀ ਅੰਤਮ ਡੋਰ ਤੱਕ ਲੜਾਂਗਾ। ਉਦੋਂ ਤੱਕ ਲੜਾਂਗਾ, ਜਦੋਂ ਤੱਕ ਭਾਰਤ ਬਦੇਸ਼ੀਆਂ ਤੋਂ ਮੁਕਤ ਨਹੀਂ ਹੋ ਜਾਂਦਾ। ਮੈਂ ਜੂਝਾਂਗਾ ਮੁਗ਼ਲਾਂ ਨਾਲ ਉਦੋਂ ਤੱਕ, ਜਦੋਂ ਤੱਕ ਇਸ ਦੇਸ਼ ਦੇ ਮੰਦਰ ਢਾਹਣੋਂ ਬੰਦ ਨਹੀਂ ਹੁੰਦੇ, ਜਦੋਂ ਤੱਕ ਇਸ ਦੇਸ਼ ਦੀਆਂ ਦੇਵੀਆਂ ਸੁਰੱਖਿਅਤ ਨਹੀਂ ਹੁੰਦੀਆਂ... ਜਦੋਂ ਤੱਕ ਜਜ਼ੀਆ ਨਹੀਂ ਹਟਾਇਆ ਜਾਂਦਾ... ਜਦੋਂ ਤੱਕ ਸਨਾਤਨ ਧਰਮ ਤੇ ਬਦੇਸ਼ੀ ਹਮਲਾ ਨਹੀਂ ਰੁਕਦਾ... ਜਦੋਂ ਤੱਕ ਜਬਰਨ ਧਰਮ ਪਰਿਵਰਤਨ ਨਹੀਂ ਰੁਕਦਾ। ਮੈਂ ਲੜਦਾ ਰਹਾਂਗਾ ਜਦੋਂ ਤੱਕ ਸਾਡਾ ਦੇਸ਼ ਸੁਤੰਤਰ ਨਹੀਂ ਹੋ ਜਾਂਦਾ।"

੩੦੦ ਸਾਲਾਂ ਬਾਅਦ, ਅੱਜ ਵੀ ਗੁਰੂ ਗੋਬਿੰਦ ਸਿੰਘ ਦੀ ਲਲਕਾਰ ਪ੍ਰਸੰਗਕ ਹੈ। ਸਮਾਨਤਾ, ਸੁਰੱਖਿਆ ਅਤੇ ਇਕ-ਸੂਤਰਤਾ ਦਾ ਖ਼ਾਲਸਾ ਸੰਦੇਸ਼ ਅੱਜ ਵੀ ਉਤਨਾ ਹੀ ਪ੍ਰਸੰਗਕ ਹੈ। ਫ਼ਰਕ ਸਿਰਫ਼ ਇਤਨਾ ਹੈ—ਉਦੋਂ ਰਾਜੇ-ਰਜਵਾੜਿਆਂ ਅਤੇ ਰਿਆਸਤਾਂ ਵਿਚ ਅਸੀਂ ਵੰਡੇ ਰਹੇ...ਤੇ ਅੱਜ ਧਰਮਾਂ, ਪੰਥਾਂ ਅਤੇ ਰਾਜਨੀਤਕ ਪਾਰਟੀਆਂ ਵਿਚ।

੭੯੬, ਫੇਜ਼-੯, ਮੋਹਾਲੀ (ਚੰਡੀਗੜ੍ਹ)

## ੩੬ਵਾਂ ਸੰਗੀਤ ਸਮਾਰੋਹ

**ਜਲੰਧਰ**- ਸੰਗੀਤ ਕਲਾ ਮੰਚ (ਰਜਿ:) ਜਲੰਧਰ ਦੇ ਸਕੱਤਰ ਪ੍ਰੋ: ਜੋਗਿੰਦ ਬਾਵਰਾ ਦੀ ਸੂਚਨਾ ਅਨੁਸਾਰ ਮੰਚ ਦਾ ੩੬ਵਾਂ ਸੰਗੀਤ ਸੰਮੇਲਨ ੨੪ ਅਕਤੂਬਰ ੧੯੯੯ ਦਿਨ ਐਤਵਾਰ ਨੂੰ ਗੁਰੂ ਨਾਨਕ ਦੇਵ ਲਾਇਬ੍ਰੇਰੀ ਜਲੰਧਰ ਵਿਖੇ ੩ ਤੋਂ ੬.੩੦ ਸ਼ਾਮ ਤੱਕ ਆਯੋਜਿਤ ਕੀਤਾ ਜਾਵੇਗਾ। ਇਸ ਵਿਚ ਭਾਰਤ ਦੇ ਪ੍ਰਸਿੱਧ ਗਾਇਕ ਸ੍ਰੀ ਰਾਜਨ-ਸਾਜਨ ਮਿਸ਼ਰਾ ਦੇ ਸ਼ਿਸ਼ ਸ੍ਰੀ ਸਾਰਥੀ ਚੈਟਰਜੀ (ਗਾਇਨ), ਸ੍ਰੀ ਸਈਦ ਜ਼ਫ਼ਰ ਖਾਂ (ਸਿਤਾਰ), ਸ੍ਰੀ ਅਕਰਮ ਖਾਂ (ਤਬਲਾ) ਅਤੇ ਸ੍ਰੀ ਪਿਆਰਾ ਲਾਲ (ਤਬਲਾ) ਤੋਂ ਇਲਾਵਾ ਹੋਰ ਵੀ ਸੰਗੀਤਕਾਰ ਭਾਗ ਲੈ ਰਹੇ ਹਨ। ਆਪ ਜੀ ਨੂੰ ਸਮੇਂ ਸਿਰ ਪੁੱਜਣ ਲਈ ਆਮੰਤਰਿਤ ਕੀਤਾ ਜਾਂਦਾ ਹੈ।

# ਨਾਮਧਾਰੀਏ ਅਤੇ ਮੇਰਾ ਪਰਿਵਾਰ

ਸਰਦਾਰ ਪਰਤਾਪ ਸਿੰਘ ਗਿੱਲ
ਸਾਬਕਾ ਗਵਰਨਰ ਗੋਆ

ਕੋਈ ੭੨ ਸਾਲ ਦੀ ਗੱਲ ਹੈ ਜਦੋਂ ਮੈਂ ਨਾਮਧਾਰੀ ਬਣਿਆ ਸੀ। ਕਦੇ ਮਨ ਚਾਹੇ ਤਾਂ ਵਿਸਕੀ ਵੀ ਪੀ ਲੈਂਦਾ ਹਾਂ ਅਤੇ ਕਦੇ ਕਦੇ ਮਾਸ ਵੀ ਖਾ ਲੈਂਦਾ ਹਾਂ। ਇਸ ਲਈ ਮੈਂ ਨਾਮਧਾਰੀ ਨਹੀਂ ਰਹਿ ਗਿਆ। ਤਰਨਤਾਰਨ ਦੇ ਨਾਲ ਹੀ ਮੇਰਾ ਪਿੰਡ ਹੈ :- ਅਲ੍ਹਾਦੀਨਪੁਰ। ਪਿੰਡ ਵਿੱਚ ਵੜਦੇ ਹੀ ਸੱਜੇ ਪਾਸੇ ਘਰ ਹੈ ਭਾਈ ਸੋਹਣ ਸਿੰਘ ਨਾਮਧਾਰੀ ਦਾ। ਅਸੀਂ ਪੰਜ ਛੇ ਲੜਕੇ ਰੋਜ਼ ਤਰਨਤਾਰਨ ਸਕੂਲ ਪੜ੍ਹਨ ਜਾਇਆ ਕਰਦੇ ਸੀ। ਭਾਈ ਸੋਹਣ ਸਿੰਘ ਵੀ ਤਰਨਤਾਰਨ ਦੁੱਧ ਵੇਚਣ ਜਾਂਦਾ ਹੁੰਦਾ ਸੀ। ਅਸੀਂ ਇਕੱਠੇ ਜਾਂਦੇ। ਰਸਤੇ ਵਿੱਚ ਭਾਈ ਸੋਹਣ ਸਿੰਘ ਸਾਨੂੰ ਰਿਖੀਆਂ ਮੁਨੀਆਂ ਦੀ ਭਗਤੀ ਦੀਆਂ ਕਹਾਣੀਆਂ ਸੁਣਾਉਂਦਾ ਜਾਂਦਾ। ਫੇਰ ਉਸਨੇ ਸਾਨੂੰ ਤਸੱਲੀ ਕਰਾ ਦਿੱਤੀ ਕਿ ਗੁਰੂ ਧਾਰਨ ਤੋਂ ਬਗੈਰ ਆਦਮੀ ਰੱਬ ਪਾਸ ਨਹੀਂ ਪਹੁੰਚ ਸਕਦਾ। ਅਸੀਂ ਸਾਰੇ ਨਾਮਧਾਰੀ ਬਨਣ ਨੂੰ ਤਿਆਰ ਹੋ ਗਏ। ਅਸੀਂ ਆਪਸ ਵਿੱਚ ਫੈਸਲਾ ਕਰ ਲਿਆ ਕਿ ਕੋਈ ਵੀ ਆਪਣੇ ਘਰ ਇਹ ਭੇਦ ਨਾ ਖੋਲ੍ਹੇ। ਭਾਈ ਸੋਹਣ ਸਿੰਘ ਦਾ ਮੇਰੇ ਪਿਤਾ ਜੀ, ਚਾਚਾ ਜੀ ਅਤੇ ਵੱਡੇ ਭਰਾ ਸ. ਭਗਵਾਨ ਸਿੰਘ ਨਾਲ ਬਹੁਤ ਨੇੜ ਸੀ। ਪਿੰਡ ਵਿੱਚ ਭਾਈ ਸੋਹਣ ਸਿੰਘ ਤੋਂ ਬਗੈਰ ਕੋਈ ਹੋਰ ਨਾਮਧਾਰੀ ਨਹੀਂ ਸੀ। ਪਿੰਡ ਦੇ ਨੇੜੇ ਪਾਣੀ ਦਾ ਸੂਆ ਵਗਦਾ ਹੈ, ਜਿਸ ਦੇ ਉੱਪਰ ਮੇਰੇ ਪਰਿਵਾਰ ਦੀ ਜ਼ਮੀਨ ਅਤੇ ਬਾਗ ਹੈ। ਫੈਸਲਾ ਹੋ ਗਿਆ ਕਿ ਅਗਲੇ ਦਿਨ ਸਵੇਰੇ ਸਵਖਤੇ ਮੂੰਹ-ਮੁਨੇਰੇ ਅਸੀਂ ਸਾਡੇ ਬਾਗ ਲਾਗੇ ਸੂਏ ਦੀ ਪਟੜੀ ਉੱਤੇ ਇਕੱਠੇ ਹੋਵਾਂਗੇ ਅਤੇ ਭਾਈ ਸੋਹਨ ਸਿੰਘ ਸਾਨੂੰ ਸਭ ਨੂੰ "ਨਾਮ" ਦੇ ਕੇ ਨਾਮਧਾਰੀ ਬਣਾਉਣਗੇ। ਘਰਾਂ ਤੋਂ ਚੋਰੀ ਅਸੀਂ ਬਾਗ ਕੋਲ ਅਗਲੇ ਸਵੇਰ ਪਹੁੰਚੇ। ਸਿਆਲ ਵਿੱਚ ਬਰਫ ਵਰਗੀ ਠੰਢ ਸੀ। ਭਾਈ ਜੀ ਹੁਕਮ ਕੀਤਾ ਕਿ ਸੂਏ ਵਿੱਚ ਇਸ਼ਨਾਨ ਕਰੋ ਤੇ ਫੇਰ ਇੱਕ ਕਤਾਰ ਵਿੱਚ ਬੈਠ ਜਾਓ। ਮੈਨੂੰ ਉਹ ਠੰਡ ਅਜੇ ਤੱਕ ਨਹੀਂ ਭੁੱਲੀ। ਭਾਈ ਜੀ ਵੀ ਚੁੱਭੀ ਲਾਈ ਅਤੇ ਪਟੜੀ ਉੱਪਰ ਬੈਠਕੇ ਸਾਨੂੰ ਇੱਕ ਇੱਕ ਨੂੰ ਸੱਦ ਕੇ ਨਾਮ ਦੇਣਾ ਸ਼ੁਰੂ ਕੀਤਾ। ਭਾਈ ਜੀ ਨੇ ਕਿਹਾ ਕਿ ਜੋ ਨਾਮ ਦੇਵਾਂਗਾ ਉਸਨੂੰ ਕਦੇ ਉੱਚੀ ਨਹੀਂ ਬੋਲਣਾ। ਨਾਮ ਮੂੰਹ ਵਿੱਚ ਹੀ ਜਪਣਾ। ਜਦੋਂ ਭਾਈ ਸੋਹਣ ਸਿੰਘ ਨਾਮ ਦੇ ਦਿੱਤਾ ਤਾਂ ਮੈਨੂੰ ਪੁੱਛਿਆ, "ਸਮਝ ਲਿਆ ਹੈ?"

ਜੀ ਮੈਂ ਸਮਝ ਲਿਆ ਹੈ।

ਫੇਰ ਭਾਈ ਜੀ ਨੇ ਕਿਹਾ ਮੈਨੂੰ ਦੱਸੋ ਮੈਂ ਕੀ ਨਾਮ ਦਿੱਤਾ ਹੈ?

ਮੈਂ ਉੱਚੀ ਸਾਰੀ ਸਭ ਦੁਹਰਾ ਦਿੱਤਾ।

ਭਾਈ ਜੀ ਤਲਖੀ ਵਿੱਚ ਬੋਲੇ "ਵਾਹ ਭਾਈ ਪ੍ਰਤਾਪ ਸਿੰਘਾ-ਨਾ ਨਾ ਕੁੱਤੇ ਨੂੰ ਖੀਰ ਪਚੀ"।

ਭਾਈ ਸੋਹਣ ਸਿੰਘ ਦੇ ਅਸਰ ਹੇਠ ਅਸੀਂ ਸਭ ਨੇ ਮਾਸ ਖਾਣਾ, ਝੂਠ ਬੋਲਣਾ ਛੱਡ ਦਿੱਤਾ। ਰੋਜ਼ ਸਵਖਤੇ ਅਸ਼ਨਾਨ ਕਰਨਾ ਅਤੇ ਮਾਲਾ ਫੇਰਨੀ ਸਾਡਾ ਰੋਜ਼ ਦਾ ਕੰਮ ਸੀ।

ਭਾਈ ਜੀ ਦੱਸਿਆ ਕਿ ਜੇ ਘਿਉ ਦਾ ਦੀਵਾ ਰੱਖਕੇ ਪੜ੍ਹੋਗੇ ਤਾਂ ਪੜ੍ਹਾਈ ਚੰਗੀ ਹੋਵੇਗੀ। ਸੋ ਮਿੱਟੀ ਦੇ ਤੇਲ ਦੀ ਲੈਂਪ ਬੰਦ ਕਰ ਦਿੱਤੀ ਅਤੇ ਵਾਰੀ ਵਾਰੀ ਘਿਓ ਚੋਰੀ ਘਰਾਂ ਤੋਂ ਲਿਆਕੇ ਸਾਡੀ ਬੈਠਕ ਵਿੱਚ ਇਕੱਠੇ ਦੀਵੇ ਨਾਲ ਪੜ੍ਹਾਈ ਕਰਦੇ। ਉਹਨਾਂ ਦਿਨਾਂ ਵਿੱਚ ਇੱਕ ਭੂਰੀ ਵਾਲੇ ਸੰਤ ਨਾਮਧਾਰੀ ਹੁੰਦੇ ਸਨ। ਮੇਰਾ ਉਹਨਾਂ ਨਾਲ ਕਾਫੀ ਨੇੜ ਹੋ ਗਿਆ। ਜਦ ਕਦੇ ਉਹ ਆਉਂਦੇ ਤਾਂ ਅਸੀਂ ਸਕੂਲ ਛੱਡ ਕੇ ਉਹਨਾਂ ਨੂੰ ਅੱਗੋਂ ਲੈਣ ਜਾਂਦੇ। ਉਹਨਾਂ ਦਿਨਾਂ ਵਿੱਚ ਨਾਮਧਾਰੀਏ ਪਿੰਡਾਂ ਵਿੱਚ ਬੜੇ ਦੀਵਾਨ ਲਾਉਂਦੇ ਹੁੰਦੇ ਸਨ ਜੋ ਸਾਰਾ ਪਿੰਡ ਅੱਧੀ ਰਾਤ ਤੱਕ ਸੁਣਿਆ ਕਰਦਾ।

ਭਾਈ ਸੋਹਣ ਸਿੰਘ ਸਾਰੇ ਪਿੰਡ ਵਿੱਚ ਭਲਾ ਆਦਮੀ ਮੰਨਿਆ ਜਾਂਦਾ ਸੀ। ਮੇਰਾ ਵੱਡਾ ਭਰਾ ਮਾਸ, ਸ਼ਰਾਬ ਦਾ ਸ਼ੌਕੀਨ ਸੀ, ਪਰ ਸੀ ਭਾਈ ਸੋਹਣ ਸਿੰਘ ਦਾ ਮਿੱਤਰ। ਦੋਵਾਂ ਦੇ ਰਸਤੇ ਅੱਡ ਅੱਡ।

ਭਾਈ ਜੀ ਨੇ ਆਪਣੇ ਮਿੱਤਰ ਨੂੰ ਸੁਧਾਰਨ ਦਾ ਮਨ ਬਣਾ ਲਿਆ। ਐਗਰੀਮੈਂਟ ਇਹ ਹੋ ਗਿਆ ਕਿ ਜਿਸ ਦਿਨ ਸਾਡੇ ਘਰ ਮਾਸ ਬਣੇ ਉਸ ਦਿਨ ਮੇਰਾ ਭਰਾ ਮਾਸ ਨਹੀਂ ਖਾਏਗਾ ਅਤੇ ਭਾਈ ਸੋਹਣ ਸਿੰਘ ਹਲਵਾ ਬਣਾਏਗਾ ਤੇ ਮੇਰਾ ਭਰਾ ਮਾਸ ਦੀ ਥਾਂ ਸੋਹਣ ਸਿੰਘ ਦੇ ਘਰ ਜਾ ਕੇ ਹਲਵਾ ਖਾਏਗਾ। ਦੋ ਤਿੰਨ ਮਹੀਨੇ ਇਹ ਪ੍ਰੋਗਰਾਮ ਚੱਲਿਆ। ਫੇਰ ਮੇਰੇ ਪਿਤਾ ਜੀ ਨੂੰ ਪਤਾ ਲੱਗ ਗਿਆ ਕਿ ਬੇਟਾ ਕੜਾਹ ਵੀ ਖਾ ਆਉਂਦਾ ਹੈ ਤੇ ਆ ਕੇ ਮੀਟ ਵੀ ਖਾ ਜਾਂਦਾ ਹੈ। ਉਹਨਾਂ ਭਾਈ ਸੋਹਣ ਸਿੰਘ ਨੂੰ ਸੱਦਕੇ ਸਚਾਈ ਦੱਸਕੇ ਹਲਵਾ ਬੰਦ ਕਰਾ ਦਿੱਤਾ। ਭਾਈ ਸੋਹਣ ਸਿੰਘ ਇਤਨਾ ਪਾਕ ਦਿਲ ਨਾਮਧਾਰੀ ਸੀ ਕਿ ਉਸਨੇ ਜ਼ਰਾ ਵੀ ਰੋਸ ਨਹੀਂ ਕੀਤਾ। ਮੇਰੇ ਭਰਾ ਨਾਲ ਦੋਸਤੀ ਹੋਰ ਵੀ ਪੱਕੀ ਰੱਖੀ।

ਫੇਰ ਵਕਤ ਆਇਆ ਕਿ ਭਾਈ ਸੋਹਣ ਸਿੰਘ ਮਸਤਾਨੇ ਹੋ ਗਏ। ਘਰ ਵਿੱਚ ਉਸਨੂੰ ਇੱਕ ਬੁਰਜੀ ਨਾਲ ਬੰਨ ਦਿੱਤਾ। ਮੇਰੇ ਭਰਾ ਨੇ ਉਸਦੀ ਇਹ ਹਾਲਤ ਵੇਖ ਕੇ ਕੰਮ ਛੱਡ ਉਸਦੇ ਘਰ ਜਾ ਡੇਰਾ ਲਾਇਆ ਅਤੇ ਉਸਦੀ ਸੇਵਾ ਕੀਤੀ। ਜਿੰਨਾ ਚਿਰ ਉੱਥੇ ਰਿਹਾ ਮਾਸ ਸ਼ਰਾਬ ਸਭ ਆਪੇ ਛੱਡ ਦਿੱਤੇ।

ਭਾਵੇਂ ਮੇਰਾ ਵਾਹ ਇਕੋ ਨਾਮਧਾਰੀ ਨਾਲ ਪਿਆ ਹੈ, ਪਰ ਮੈਂ ਸਿੱਖਾਂ ਵਿੱਚ ਨਾਮਧਾਰੀਆਂ ਨੂੰ ਸਭ ਤੋਂ ਨੇਕ ਸੱਚ ਬੋਲਣ ਵਾਲੇ, ਸਭ ਤੋਂ ਵੱਧ ਕੁਰਬਾਨੀ ਕਰਨ ਵਾਲੇ, ਆਪਸੀ ਏਕਾ ਰੱਖਣ ਵਾਲੇ ਅਤੇ ਨਾਮ ਜਪਣ ਵਾਲੇ ਲੋਕ ਮੰਨਦਾ ਹਾਂ। ਸਿਰਫ

ਨਾਮਧਾਰੀਏ ਇਕ ਹਨ ਜਿਹਨਾਂ ਹੱਸ ਹੱਸ ਦੇਸ਼ ਲਈ ਮਲੇਰਕੋਟਲੇ ਅੰਗਰੇਜ਼ ਦੇ ਗੋਲੇ ਖਾਧੇ ਪਰ ਅੱਜ ਤੱਕ ਉਸ ਕੁਰਬਾਨੀ ਦਾ ਮੁੱਲ ਕਦੇ ਨਹੀਂ ਮੰਗਿਆ। ਬਾਕੀ ਦੇਖੋ ਕਿੰਨੇ ਫਰੀਡਮ ਫਾਈਟਰ ਬਣ ਕੇ ਪੈਨਸ਼ਨਾਂ ਲੈ ਰਹੇ ਹਨ ਅਤੇ ਇਹ ਹਨ ਵੀ ਉਹ ਜੋ ੧੯੪੭ ਵਿੱਚ ੧੦-੧੨ ਸਾਲ ਦੀ ਉਮਰ ਦੇ ਸਨ। ਇਸ ਉਮਰ ਦਾ ਕੀ ਦੇਸ਼ ਆਜ਼ਾਦ ਕਰਾ ਸਕਦਾ ਹੈ? ਦੁਨੀਆਂ ਵਿੱਚ ਝੂਠੇ ਦੇਸ਼ ਭਗਤਾਂ ਦਾ ਕੋਈ ਘਾਟਾ ਨਹੀਂ ਹੈ।

ਸਿੱਖਾਂ ਵਿੱਚ ਨਾਮਧਾਰੀ, ਸਹਿਜਧਾਰੀ, ਨਿਰੰਕਾਰੀ, ਅਕਾਲੀ ਦਲ ਬਾਦਲ, ਸਰਬ ਹਿੰਦ ਜ: ਟੌਹੜਾ ਅਕਾਲੀ ਦਲ, ਅਕਾਲੀ ਦਲ (ਅੰਮ੍ਰਿਤਸਰ) ਅਤੇ ਕਈ ਹੋਰ ਜਮਾਤਾਂ ਹਨ। ਸਭ ਦੇ ਸਭ ਮਤਲਬੀ ਦਲ ਹਨ। ਸਿਰਫ ਨਾਮਧਾਰੀ ਹੀ ਇਕ ਦਲ ਹੈ ਜੋ ਰੱਬ ਦਾ ਨਾਮ ਜਪਦਾ ਹੈ। ਨੇਕ ਰਸਤੇ ਉੱਤੇ ਚਲ ਰਿਹਾ ਹੈ। ਮੈਂ ਨਾਮਧਾਰੀ ਹਾਂ ਪਰ ਮੈਂ ਵਧੀਆ ਨਾਮਧਾਰੀ ਨਹੀਂ ਹਾਂ। ਫੇਰ ਵੀ ਮੈਂ ਦੂਸਰੀਆਂ ਸਭ ਸਿੱਖ ਜਮਾਤਾਂ ਨਾਲੋਂ ਨਾਮਧਾਰੀਆਂ ਨੂੰ ਸਾਫ ਸੁਥਰੇ ਅਤੇ ਦੇਸ਼ ਭਗਤ ਸਮਝਦਾ ਹਾਂ।

ਮੈਂ ਈਸਾ ਮਸੀਹ ਦੇ ਜਨਮ ਅਸਥਾਨ ਬੈਥਲਹੈਮ ਦੇ ਦਰਸ਼ਨ ਕੀਤੇ ਹਨ। ਮੈਂ ਹਜ਼ਰਤ ਇਬਰਾਹੀਮ ਦੇ ਮਕਬਰੇ ਦੀ ਜ਼ਿਆਰਤ ਕੀਤੀ ਹੈ। ਮੈਂ ਕ੍ਰਿਸ਼ਨ ਭਗਵਾਨ ਦੇ ਮਥਰਾ ਅਤੇ ਗੁਜਰਾਤ ਮੰਦਿਰ ਦੋਵਾਂ ਦੇ ਦਰਸ਼ਨ ਕੀਤੇ ਹਨ। ਮੈਨੂੰ ਨਿਰੰਕਾਰੀ ਬਾਬੇ ਨੂੰ ਮਿਲਣ ਦਾ ਮੌਕਾ ਵੀ ਮਿਲਿਆ ਹੈ। ਮੈਂ ਭੈਣੀ ਸਾਹਿਬ ਵੀ ਇੱਕ ਵਾਰੀ ਗਿਆ ਹਾਂ। ਮਹਾਰਾਜ ਪ੍ਰਤਾਪ ਸਿੰਘ ਦੇ ਵੀ ਦਰਸ਼ਨ ਹੋਏ। ਅਕਾਲੀ ਦਲ ਵਿੱਚ ਵੀ ੩੩ ਸਾਲ ਹੋ ਗਏ ਹਨ। ਰਾਧਾ ਸੁਆਮੀਆਂ ਦੇ ਗੁਰੂ ਜੋ ਗੁਜ਼ਰ ਚੁੱਕੇ ਹਨ ਨਾਲ ਵਿਚਾਰ ਵਟਾਂਦਰਾ ਹੋਇਆ ਹੈ। ਪਰ ਜੋ ਸਚਾਈ ਨਾਮਧਾਰੀਆਂ ਵਿੱਚ ਹੈ ਉਹ ਮੈਂ ਕਿਤੇ ਹੋਰ ਥਾਂ ਨਹੀਂ ਦੇਖੀ। ਮੇਰੀ ਉਮਰ ੯੩ ਸਾਲ ਹੋ ਚੁੱਕੀ ਹੈ ਪਰ ਭਾਈ ਸੋਹਣ ਸਿੰਘ ਜੈਸਾ ਸੱਚਾ ਨਾਮਧਾਰੀ ਮੈਨੂੰ ਹੋਰ ਕੋਈ ਨਹੀਂ ਮਿਲਿਆ। ਮੈਂ ਚੱਕਰਵਰਤੀ ਦੇ ਲੇਖ ਪੜ੍ਹੇ ਉਸ ਦੇ ਦੀਵਾਨ ਵੀ ਸੁਣੇ ਪਰ ਨਾਮਧਾਰੀ ਭਾਈ ਸੋਹਣ ਸਿੰਘ ਜੈਸੀ ਸਚਾਈ ਤੇ ਸਾਦਗੀ ਮੈਂ ਕਿਤੇ ਨਾ ਦੇਖੀ। ਪਰਮਾਤਮਾ ਉਸ ਦੀ ਰੂਹ ਨੂੰ ਖੁਸ਼ ਰੱਖੇ। ਉਸਨੇ ਮੇਰੀ ਜ਼ਿੰਦਗੀ ਸੁਧਾਰ ਦਿੱਤੀ।

ਨਾਮਧਾਰੀ ਗੁਰੂ ਆਪਣੇ ਆਪ ਨੂੰ ਸਤਿਗੁਰੂ ਕਿਉਂ ਅਖਵਾਉਂਦਾ ਹੈ ਇੱਕ ਫਜ਼ੂਲ ਬਹਿਸ ਹੈ। ਗੱਲ ਗੁਰੂ ਦੀ ਨਹੀਂ ਹੈ। ਅਸਲ ਗੱਲ ਹੈ ਨਾਮਧਾਰੀ ਲੋਕਾਂ ਦੀ ਸਚਾਈ, ਨੇਕੀ ਅਤੇ ਭਗਤੀ ਦੀ। ਇਸ ਵਿੱਚ ਨਾਮਧਾਰੀ ਦੂਸਰਿਆਂ ਤੋਂ ਉੱਪਰ ਹਨ। ਜੇ ਤੁਸੀਂ ਨਾਮਧਾਰੀ ਗੁਰੂ ਨੂੰ ਗੁਰੂ ਨਹੀਂ ਕਹਿਣਾ ਤਾਂ ਤੁਹਾਨੂੰ ਕੌਣ ਮਜਬੂਰ ਕਰਦਾ ਹੈ। ਮੈਂ ਸ. ਦੁੱਗਲ ਦੀ ਕਹਾਣੀ* ਪੜ੍ਹ ਕੇ ਹੈਰਾਨ ਹਾਂ। ਉਹਨਾਂ ਦਿਨਾਂ ਵਿੱਚ ਮੈਂ ਖੁਦ ਖਾਲਸਾ ਕਾਲਜ ਵਿੱਚ ਪ੍ਰੋ. ਤੇਜਾ ਸਿੰਘ ਅਤੇ ਭਾਈ ਜੋਧ ਸਿੰਘ ਦਾ ਸ਼ਗਿਰਦ ਸੀ। ਉਹ ਐਸੀ ਬਹਿਸ ਵਿੱਚ ਪੈਣ ਵਾਲੀ ਸਖਸ਼ੀਅਤ ਨਹੀਂ ਸਨ।

**ਮਨੀ ਮਾਜਰਾ ਟਾਊਨ**
**ਚੰਡੀਗੜ੍ਹ-੧੬੦੧੦੧**

* ਵਰਿਆਮ ਸਤੰਬਰ, 1999 ਅੰਕ

---

## *ਜਿਹੜੇ ਤੋਪਾਂ ਦੇ ਗੋਲੇ ਵੀ ਖਾਂਦੇ ਰਹੇ ਨਾਲੇ ਨਗਮੇ ਅਜ਼ਾਦੀ ਦੇ ਗਾਉਂਦੇ ਰਹੇ*

***—ਚਮਨ ਹਰਿਗੋਬਿੰਦਪੁਰੀ***

ਸੁਹਣੀ ਚੀਨੀ ਦੇ ਮਾਲਕ ਸ੍ਰੀ ਸਤਿਗੁਰੂ ਜ਼ਿੰਦਗੀ ਨੂੰ ਵਤਨ ਤੋਂ ਘੁਮੌਂਦੇ ਰਹੇ
ਭਾਵੇਂ ਪੱਛਮ ਤੋਂ ਆਈਆਂ ਕਈ ਨ੍ਹੇਰੀਆਂ ਭਾਵੇਂ ਜ਼ੁਲਮਾਂ ਦੇ ਤੂਫਾਨ ਆਉਂਦੇ ਰਹੇ
ਅਪਣੇ ਮਸਤਾਨਿਆਂ ਨੂੰ ਸਿਖਾਇਆ ਨੇ ਕੀ ਕੁਛ ਨਹੀਂ ਸਮਝ ਆਉਂਦੀ ਪਿਲਾਇਆ ਨੇ ਕੀ
ਜਿਹੜੇ ਤੋਪਾਂ ਦੇ ਗੋਲੇ ਵੀ ਖਾਂਦੇ ਰਹੇ ਨਾਲੇ ਨਗਮੇ ਆਜ਼ਾਦੀ ਦੇ ਗਾਉਂਦੇ ਰਹੇ
ਤੇਰੇ ਸਿੱਖਾਂ ਦੀਆਂ ਵੇਖ ਕੁਰਬਾਨੀਆਂ ਸਾਰੀ ਦੁਨੀਆਂ ਨੂੰ ਹੁੰਦੀਆਂ ਨੇ ਹੈਰਾਨੀਆਂ
ਜ਼ੁਲਮ ਤਖਤਾਂ ਤੇ ਬਹਿ ਕੇ ਵੀ ਰੋਂਦਾ ਰਿਹਾ ਕੂੱਕੇ ਫਾਂਸੀ ਤੇ ਵੀ ਮੁਸਕਰਾਉਂਦੇ ਰਹੇ
ਆਪਣੇ ਦਿਲ ਵਿਚ ਵਸਾ ਕੇ ਤੇਰੇ ਪਿਆਰ ਨੂੰ ਆਪਣੇ ਦਿਲਦਾਰ ਦੇ ਸੁਹਣੇ ਦੀਦਾਰ ਨੂੰ
ਭੈਣੀ ਸਾਹਿਬ ਦੀ ਭੂਮੀਂ ਤਰਸਦੀ ਰਹੀ ਮਿਠੜੇ ਬੋਲ ਦਿਲ ਨੂੰ ਸਤਾਉਂਦੇ ਰਹੇ
ਜਦੋਂ ਰੰਗੂਨ ਤੋਂ ਪੌਣ ਆਉਂਦੀ ਰਹੀ ਤੇਰੇ ਚਰਨਾਂ ਦੀ ਧੂੜੀ ਲਿਆਉਂਦੀ ਰਹੀ
ਦਿਲ ਤੜਫਦਾ ਰਿਹਾ ਨੈਣ ਵਸਦੇ ਰਹੇ ਜਦੋਂ ਪਿਆਰਾਂ ਦੇ ਪੈਗਾਮ ਆਉਂਦੇ ਰਹੇ
ਮਨ ਵਿਸ਼ਵਾਸ਼ ਧਰਵਾਸ ਤੇ ਆਸ ਹੈ ਰਾਮ ਵਾਂਗੂੰ ਖਤਮ ਹੋਣਾ ਬਨਬਾਸ ਹੈ
ਖੌਰੇ ਏਸੇ ਲਈ ਕੂਕੇ ਪਏ ਕੂਕਦੇ ਤੇ ਆਵਾਜ਼ਾਂ ਲਗਾ ਕੇ ਬੁਲਾਉਂਦੇ ਰਹੇ
ਖਬਰੇ ਆ ਜਾਵੇਂ ਸੁਣ ਕੇ ਤੂੰ ਫਰਿਆਦ ਨੂੰ ਜੇਂਵੇਂ ਥਮ੍ਹਾਂ ਚੋਂ ਮਿਲਿਆ ਸੀ ਪ੍ਹਹਿਲਾਦ ਨੂੰ
ਆਪਾਂ ਦਿਲ ਵਿਚ ਵਸਾ ਕੇ ਤੇਰੀ ਯਾਦ ਨੂੰ 'ਚਮਨ' ਹਰ ਸਾਲ ਮੇਲੇ, ਮਨਾਉਂਦੇ ਰਹੇ

# ਮੁੜ ਗੋਰਿਆਂ ਦੇ ਦੇਸ਼ ਵਿੱਚ

ਜਗਦੀਸ਼ ਸਿੰਘ

ਇੰਗਲੈਂਡ, ਇੰਗਲਿਸਤਾਨ, ਬਰਤਾਨੀਆ, ਯੂ.ਕੇ, ਗ੍ਰੇਟ ਬ੍ਰਿਟੇਨ ਜਾਂ ਯੂਨਾਈਟਿਡ ਕਿੰਗਡਮ ਵੱਖ-ਵੱਖ ਕਾਰਨਾਂ ਕਰਕੇ ਇਕੋ ਦੇਸ਼ ਦਾ ਨਾਮ ਹੈ। ਇਸ ਦੇਸ਼ ਦੀ ਇਤਿਹਾਸਕ ਮਹੱਤਤਾ ਹੈ। ਲਗਭਗ ਦੋ ਸੋ ਸਾਲ ਇਕ ਸਿਰੇ ਤੋਂ ਲੈ ਕੇ ਦੂਸਰੇ ਸਿਰੇ ਤੱਕ ਭਾਰਤ ਵਿੱਚ ਇਸ ਦੇਸ਼ ਨੇ ਆਪਣਾ ਸਾਮਰਾਜ ਫੈਲਾਇਆ। ਅੰਗਰੇਜ਼ਾਂ ਨੇ ਭਾਰਤ ਵਿੱਚ ਹੀ ਨਹੀਂ, ਦੁਨੀਆ ਦੇ ਬਹੁਤ ਸਾਰੇ ਹਿੱਸੇ ਤੇ ਰਾਜ ਕੀਤਾ ਅਤੇ ਕਿਸੇ ਸਮੇਂ ਇਹ ਕਹਾਵਤ ਪਰਚਲਤ ਸੀ ਕਿ ਅੰਗਰੇਜ਼ ਦੇ ਰਾਜ ਵਿੱਚ ਸੂਰਜ ਨਹੀਂ ਡੁੱਬਦਾ। ਇਸ ਦਾ ਕਾਰਨ ਇਹ ਸੀ ਕਿ ਇਸ ਰਾਜ ਦਾ ਫੈਲਾਅ ਏਡਾ ਸੀ ਕਿ ਇਸ ਰਾਜ ਵਿੱਚ ਕਿਤੇ ਨਾ ਕਿਤੇ ਸੂਰਜ ਜ਼ਰੂਰ ਚੜ੍ਹਿਆ ਹੀ ਹੁੰਦਾ। ਜੇ ਇੱਕ ਥਾਂ ਰਾਤ ਹੁੰਦੀ ਤਾਂ ਕਿਤੇ ਦੂਸਰੇ ਥਾਂ ਦਿਨ ਹੁੰਦਾ। ਇਹ ਸਮੇਂ ਦਾ ਗੇੜ ਹੈ ਕਿ ਇੱਕ ਛੋਟਾ ਜਿਹਾ ਦੇਸ਼ ਹਜ਼ਾਰਾਂ ਮੀਲ ਦੂਰ ਅਤੇ ਸਮੁੰਦਰਾਂ ਤੋਂ ਪਾਰ ਵੱਖ-ਵੱਖ ਦਿਸ਼ਾਵਾਂ ਵਿੱਚ ਪਸਰਦਾ ਗਿਆ। ਇਹ ਸਮਾਂ ਸੀ ਜਦੋਂ ਇੰਗਲੈਂਡ ਦੇ ਆਲੇ ਦੁਆਲੇ ਦੇ ਹੋਰ ਦੇਸ਼ ਵੀ ਭਾਵ ਯੂਰਪ ਦੇ ਕਈ ਦੇਸ਼ ਏਸ਼ੀਆ, ਅਫਰੀਕਾ ਅਤੇ ਅਮਰੀਕਾ ਮਹਾਂਦੀਪਾਂ ਵੱਲ ਵਧੇ ਤੇ ਕਿਤੇ ਨਾ ਕਿਤੇ ਆਪਣਾ ਨਹੁੰ ਜ਼ਰੂਰ ਅੜਾ ਲਿਆ।

ਇਹ ਬੀਤੇ ਸਮੇਂ ਦੀਆਂ ਬਾਤਾਂ ਹਨ। ਹੁਣ ਅੰਗਰੇਜ਼ ਰਾਜ ਸਿਰਫ ਇੰਗਲੈਂਡ ਤੱਕ ਹੀ ਸੁੰਗੜ ਗਿਆ ਹੈ। ਯੂਰਪ ਦੇ ਹੋਰ ਦੇਸ਼ਾਂ ਦਾ ਹੁਕਮ ਵੀ ਹੁਣ ਮੁੜ ਪੁਰਾਣੇ ਆਪਣੇ ਦੇਸ਼ਾਂ ਤੱਕ ਹੀ ਸੀਮਤ ਹੋ ਗਿਆ ਹੈ। ਕਿਸੇ ਵੇਲੇ ਇੰਗਲੈਂਡ ਤੋਂ ਗੋਰੇ ਲੋਕ ਰੁਜ਼ਗਾਰ ਦੀ ਭਾਲ ਵਿੱਚ ਭਾਰਤ ਨੂੰ ਤੁਰਦੇ ਸਨ। ਸਮੇਂ ਦੇ ਜਿਸ ਚੱਕਰ ਨੇ ਅੰਗਰੇਜ਼ਾਂ ਦਾ ਮੁਹਾਣ ਭਾਰਤ ਵੱਲ ਕੀਤਾ ਉਸੇ ਗੇੜ ਦੇ ਉਲਟੇ ਚੱਕਰ ਵਿੱਚ ਭਾਰਤੀ ਮਹਾਂਦੀਪ ਦੇ ਲੋਕ, ਭਾਰਤੀ, ਪਾਕਿਸਤਾਨੀ, ਬੰਗਲਾ ਦੇਸ਼ੀ, ਸ੍ਰੀ ਲੰਕਨ ਭਾਰੀ ਤਾਦਾਦ ਵਿੱਚ ਇੰਗਲੈਂਡ ਵਿੱਚ ਹੀ ਪਹੁੰਚ ਗਏ। ਇਹਨਾਂ ਵਿੱਚ ਭਾਰੀ ਤਾਦਾਦ ਪੰਜਾਬੀਆਂ ਦੀ ਹੀ ਹੈ।

ਪੰਜਾਬੀਆਂ ਦੇ ਇੰਗਲੈਂਡ ਵਿੱਚ ਪਰਵਾਸ ਦਾ ਮੁੱਢ ਤਾਂ ਇੱਕ ਇਤਿਹਾਸਕ ਅਮਲ ਨਾਲ ਮਹਾਰਾਜਾ ਦਲੀਪ ਸਿੰਘ ਦੇ ਪਿਛਲੀ ਸਦੀ ਵਿੱਚ ਇੰਗਲੈਂਡ ਪੁੱਜਣ ਨਾਲ ਬੱਝਦਾ ਹੈ। ਪਰ ਪਰਵਾਸ ਦਾ ਹੜ੍ਹ ੧੯੬੦ ਬਾਦ ਹੀ ਆਇਆ।

੧੯੬੦ ਤੋਂ ਸ਼ੁਰੂ ਹੋਏ ਦਹਾਕੇ ਵਿੱਚ ਬੇਸ਼ੁਮਾਰ ਪੰਜਾਬੀ ਇੰਗਲੈਂਡ ਪੁੱਜ ਗਏ। ਇਹ ਭਾਰਤ ਚੋਂ ਵੀ ਗਏ, ਅਫਰੀਕਾ ਵਿੱਚੋਂ ਵੀ ਅਤੇ ਪਾਕਿਸਤਾਨ ਚੋਂ ਵੀ। ਇਸੇ ਇਤਿਹਾਸਕ ਅਮਲ ਵਿੱਚ ਉੱਥੇ ਪੰਜਾਬੀਆਂ ਨੇ ਕਾਰੋਬਾਰ ਸਥਾਪਤ ਕੀਤੇ। ਸੰਗਤਾਂ ਅਤੇ ਭਾਈਚਾਰੇ ਕਾਇਮ ਕੀਤੇ। ਹੁਣ ਤੁਸੀਂ ਜਾਵੋ ਤਾਂ ਉੱਥੇ ਕਈ ਬਾਜ਼ਾਰ ਪੰਜਾਬੀਆਂ ਦੇ ਦਿਸਦੇ ਹਨ ਅਤੇ ਪਗੜੀ ਧਾਰੀ ਸਿੱਖ ਵੀ ਹਰ ਥਾਂ ਪਰਤੱਖ ਨਜ਼ਰ ਆਉਂਦੇ ਹਨ। ਇੰਗਲੈਂਡ ਵਿੱਚ ਵਧਦੇ ਪੰਜਾਬੀਆਂ ਨੇ ਆਪਣੇ ਘਰ ਵੀ ਬਣਾਏ ਹਨ ਅਤੇ ਅਨੇਕਾਂ ਸਮਾਜੀ ਅਤੇ ਸਾਹਿਤਕ ਸੰਸਥਾਵਾਂ ਵੀ ਬਣਾਈਆਂ ਹਨ। ਅਖਬਾਰਾਂ ਵੀ ਚਾਲੂ ਕੀਤੀਆਂ ਹਨ ਅਤੇ ਇੰਗਲੈਂਡ ਦੇ ਰਾਜਸੀ ਪਰਬੰਧ ਵਿੱਚ ਵੀ ਫਖਰਯੋਗ ਹਿੱਸੇਦਾਰੀ ਬਣਾਉਣੀ ਸ਼ੁਰੂ ਕਰ ਦਿੱਤੀ ਹੈ।

ਇਸੇ ਹੀ ਇਤਿਹਾਸਕ ਅਮਲ ਵਿੱਚ ਨਾਮਧਾਰੀ ਵੀ ਵਾਹਵਾ ਤਾਦਾਦ ਵਿੱਚ ਉੱਥੇ ਪੁੱਜੇ ਹਨ ਅਤੇ ਵੱਖ-ਵੱਖ ਸ਼ਹਿਰਾਂ ਵਿੱਚ ਸੰਗਤਾਂ, ਸੰਗਠਨ, ਕੇਂਦਰ ਅਤੇ ਗੁਰਦੁਆਰੇ ਵੀ ਸਥਾਪਤ ਕੀਤੇ ਹਨ। ਇਤਿਹਾਸ ਦੱਸਦਾ ਹੈ ਕਿ ਨਾਮਧਾਰੀਆਂ ਦੇ ਸੰਦੇਸ਼ ਵਾਹਕ ਪਿਛਲੀ ਸਦੀ ਵਿੱਚ ਇੰਗਲੈਂਡ ਪੁੱਜੇ ਸਨ ਪਰ ਉਹਨਾਂ ਦਾ ਮੰਤਵ ਸਿਆਸੀ ਸੀ। ਮਹਾਰਾਜਾ ਦਲੀਪ ਸਿੰਘ ਨਾਲ ਸੰਪਰਕ ਕਾਇਮ ਕਰਨਾ। ਪੰਜਾਬ ਵਿੱਚ ਨਾਮਧਾਰੀਆਂ ਉੱਤੇ ਅੰਗਰੇਜ਼ ਸਰਕਾਰ ਦਾ ਕਹਿਰ ਝੁਲਿਆ। ਤੋਪਾਂ ਨਾਲ ਉੜਾ ਦਿੱਤੇ ਗਏ ਅਤੇ ਦੇਸ਼ ਵਦੇਸ਼ ਵਿੱਚ ਕੈਦ ਕੀਤੇ ਗਏ। ਨਾਮਧਾਰੀਆਂ ਦੇ ਗੁਰੂ ਮਹਾਰਾਜ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਕੇ ਬਰਮਾ ਵਿੱਚ ਨਜ਼ਰਬੰਦ ਕੀਤਾ ਗਿਆ। ਇਹ ਵੀ ਇਤਿਹਾਸਕ ਅਮਲ ਦਾ ਚੱਕਰ ਹੈ ਕਿ ਉਹਨਾਂ ਹੀ ਨਾਮਧਾਰੀਆਂ ਨੇ ਇੰਗਲੈਂਡ ਵਿੱਚ ਕੇਵਲ ਆਪਣੇ ਪਰਚਾਰ ਕੇਂਦਰ ਹੀ ਸਥਾਪਤ ਨਹੀਂ ਕੀਤੇ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਦੇ ਪੂਰੇ ਸੌ ਸਾਲ ਪੂਰੇ ਹੋਣ ਤੋਂ ਪਹਿਲਾਂ ਹੀ ਸੰਨ ੧੯੬੭ ਵਿਚ ਨਾਮਧਾਰੀਆਂ ਦੇ ਵਰਤਮਾਨ ਗੁਰੂ ਮਹਾਰਾਜ, ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਸੰਗਤਾਂ ਨੂੰ ਦਰਸ਼ਨ ਦੇਣ ਵਾਸਤੇ ਪਹਿਲੀ ਵਾਰ ਇੰਗਲੈਂਡ ਦੇ ਦੌਰੇ ਤੇ ਗਏ। ਦਰਅਸਲ ਸਤਿਗੁਰੂ ਰਾਮ ਸਿੰਘ ਜੀ ਦੀ ਪਰਦੇਸ ਗਵਨ ਸ਼ਤਾਬਦੀ ਇੰਗਲੈਂਡ ਵਾਸੀ ਨਾਮਧਾਰੀ ਸੰਗਤ ਨੇ ਇੰਗਲੈਂਡ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ੧੯੭੨ ਸੰਨ ਵਿਚ ਮਨਾਈ। ਸ਼ਤਾਬਦੀ ਸਮਾਰੋਹਾਂ ਦੇ ਵੱਖ-ਵੱਖ ਸਮਾਗਮਾਂ ਵਿਚ ਇਥੋਂ ਦੇ ਮੇਅਰ ਅਤੇ ਹੋਰ ਗੋਰੇ ਅਧਿਕਾਰੀ ਸ਼ਾਮਲ ਹੋਏ। ਇਸ ਨਾਲ ਇੰਗਲੈਂਡ ਦੇ ਜਨ ਜੀਵਨ ਵਿਚ ਨਾਮਧਾਰੀਆਂ ਦੀ ਵਾਹਵਾ ਜਾਣ-ਪਛਾਣ ਹੋਈ। ਪਰ ਸ਼ਤਾਬਦੀ ਸਮਾਰੋਹ ਦੇ ਚਾਰ ਸਾਲ ਬਾਦ ਹੀ ਨਾਮਧਾਰੀਆਂ ਦਾ ਨਾਮ ਘਰ-ਘਰ ਗੂੰਜਣ ਲੱਗਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ੋਭਾ ਦਾ ਨੂਰ ਚਾਰੇ ਪਾਸੇ ਪਸਰ ਗਿਆ।

ਗੱਲ ਇਵੇਂ ਹੋਈ ਕਿ ਸਾਲ ੧੯੭੬ ਵਿਚ ਇੰਗਲੈਂਡ ਵਿਚ ਬੜੀ ਔੜ ਲੱਗੀ। ਭਾਰਤ ਤਾਂ ਔੜਾਂ ਦਾ ਆਦੀ ਹੀ ਹੈ ਪਰ ਇੰਗਲੈਂਡ ਤਾਂ ਨਿਤ ਬਾਰਸ਼ਾਂ ਵਾਲਾ ਦੇਸ਼ ਹੈ। ਹਰ ਸਮੇਂ ਮੌਸਮ ਦੀ ਜਾਣਕਾਰੀ ਵਿਚ ਦਿਲਚਸਪੀ ਲੈਣ ਵਾਲਾ। ਇਸ ਔੜ ਦੀਆਂ ਖ਼ਬਰਾਂ ਰੇਡੀਓ, ਟੀ.ਵੀ. ਅਤੇ ਅਖਬਾਰਾਂ ਵਿਚ

ਵਿਆਪਕ ਰੂਪ ਵਿਚ ਛਪੀਆਂ ਹੋਈਆਂ ਸਨ। ਖੇਡ ਮੈਦਾਨਾਂ ਵਿਚ ਪਾੜ ਪੈ ਗਏ ਜ਼ਰਾ ਵੀ ਪਾਣੀ ਫਾਲਤੂ ਵਰਤਣ ਤੇ ਮਨਾਹੀ ਲੱਗ ਗਈ। ਨਾ ਕਾਰਾਂ ਧੁਪ ਸਕਦੀਆਂ ਹਨ ਨਾ ਬਗੀਚਿਆਂ ਨੂੰ ਪਾਣੀ ਮਿਲੇਗਾ। ਮੌਸਮ ਦਾ ਮਹਿਕਮਾ ਅਨਮਿਥੇ ਸਮੇਂ ਤੱਕ ਅਜਿਹੇ ਸੋਕੇ ਦੀ ਭਵਿਖਬਾਣੀ ਕਰ ਰਿਹਾ ਸੀ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਬਹੁਤ ਪਹਿਲਾਂ ਮਿੱਥੇ ਦੌਰੇ ਤੇ ਇੰਗਲੈਂਡ ਪੁੱਜੇ। ਸਾਊਥਾਲ ਦੇ ਜਿਸ ਹਾਲ ਵਿਚ ਸਤਿਗੁਰੂ ਜੀ ਦਾ ਦੀਵਾਨ ਨਿਸਚਿਤ ਸੀ ਉਸ ਦੇ ਮਾਲਕ ਨੇ ਆਪ ਹੁਦਰੇਪਣ ਵਿਚ ਪਰਚਾਰ ਸਾਧਨਾਂ ਵਿਚ ਇਹ ਖਬਰ ਲੁਆ ਦਿੱਤੀ ਕਿ ਸਤਿਗੁਰੂ ਜੀ ਮੀਂਹ ਪੁਆਉਣ ਆ ਰਹੇ ਹਨ। ਸਤਿਗੁਰੂ ਜੀ ਅਤੇ ਸਾਧ ਸੰਗਤ ਜਦ ਦੀਵਾਨ ਹਾਲ ਦੇ ਗੇਟ ਤੇ ਪੁੱਜੇ ਤਾਂ ਹਰ ਤਰ੍ਹਾਂ ਦੇ ਕੈਮਰਾਮੈਨਾਂ ਦੀ ਭੀੜ ਵੇਖ ਕੇ ਹੈਰਾਨ ਹੋ ਗਏ। ਕਸੂਤੀ ਸਥਿਤੀ ਸੀ, ਸਤਿਗੁਰੂ ਜੀ ਦੀ ਸੋਚ ਅਤੇ ਵਿਵਹਾਰ ਦੇ ਐਨ ਉਲਟ। ਪਰ ਦੀਵਾਨ ਦੇ ਅੰਤ ਤੇ ਜਿਨ੍ਹਾਂ ਕੈਮਰਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਬਾਰਸ਼ ਦੀ ਬੇਨਤੀ ਦੀ ਅਰਦਾਸ ਹੁੰਦੀ ਵੇਖੀ ਉਨ੍ਹਾਂ ਨੇ ਹੀ ਬਾਰਸ਼ ਦੀ ਸ਼ੁਰੂਆਤ ਵੀ ਵੇਖੀ ਤੇ ਮੂਸਲਾਧਾਰ ਬਾਰਸ਼ ਨਾਲ ਸਾਊਥਾਲ ਦੇ ਬਾਜ਼ਾਰ ਵੀ ਭਰੇ ਵਿਖਾਏ। ਯੂ.ਕੇ. ਦੇ ਸ਼ਕਤੀਸ਼ਾਲੀ ਮੀਡੀਏ, ਟੀ.ਵੀ, ਰੇਡੀਓ, ਅਖਬਾਰਾਂ ਨੇ ਇਸ ਕਰਾਮਾਤ ਦੀਆਂ ਤਸਵੀਰਾਂ ਅਤੇ ਵਿਸਤਾਰ ਸਹਿਤ ਖ਼ਬਰਾਂ ਪ੍ਰਸਾਰਤ ਕੀਤੀਆਂ ਤੇ ਸਤਿਗੁਰੂ ਜੀ ਨੂੰ ਮੀਂਹ ਦਾ ਦੇਵਤਾ, ਮੀਂਹ ਦਾ ਨਿਰਮਾਤਾ ਆਦਿ ਵਿਸ਼ੇਸ਼ਣਾਂ ਨਾਲ ਸਨਮਾਨਿਆ। ਇਹ ਸ਼ੋਭਾ ਅਫਰੀਕਾ ਅਤੇ ਭਾਰਤ ਦੀਆਂ ਅਖਬਾਰਾਂ ਰਾਹੀਂ ਵੀ ਫੈਲੀ। ਅੱਠ ਸਾਲ ਬਾਦ ਯੂ.ਕੇ ਦੇ ਨਾਮਧਾਰੀਆਂ ਨੇ ਅੰਤਰਾਸ਼ਟਰੀ ਪੱਧਰ ਦਾ ਸਮਾਗਮ ਰਚ ਦਿੱਤਾ। ਸੰਨ ੧੯੮੪ ਵਿੱਚ ਇੱਥੋਂ ਦੇ ਪ੍ਰਸਿੱਧ ਸ਼ਹਿਰ ਬਰਮਿੰਘਮ ਵਿੱਚ ਨਾਮਧਾਰੀਆਂ ਦਾ ਇੱਕ ਸਮਾਗਮ ਹੋਲਾ ਮਹੱਲਾ ਅੰਤਰਾਸ਼ਟਰੀ ਪੱਧਰ ਤੇ ਮਨਾਇਆ ਗਿਆ। ਭਾਰਤ ਸਮੇਤ ਹੋਰ ਦੇਸ਼ਾਂ ਤੋਂ ਨਾਮਧਾਰੀ ਸੰਗਤਾਂ ਹੁਮ-ਹੁਮਾ ਕੇ ਪੁੱਜੀਆਂ।

ਅਸੀਂ ਉਸ ਸਮੇਂ ਗੋਰਿਆਂ ਦੇ ਦੇਸ਼ ਦੀ ਯਾਤਰਾ ਕੀਤੀ ਸੀ ਅਤੇ ਵਰਿਆਮ ਦੇ ਪੰਨਿਆਂ ਵਿੱਚ ਇੱਕ ਲੇਖ ਲੜੀ "ਗੋਰਿਆਂ ਦੇ ਦੇਸ਼ ਵਿੱਚ" ਲਿਖੀ ਸੀ। ਅਸੀਂ ਅਜੇ ਇੰਗਲੈਂਡ ਵਿੱਚ ਹੀ ਸਾਂ ਜਦੋਂ ਅੰਮ੍ਰਿਤਸਰ ਵਿੱਚ 'ਨੀਲਾ ਤਾਰਾ" ਸਾਕਾ ਵਾਪਰ ਗਿਆ ਅਤੇ ਅਗਲੇ ਲਗਭਗ ੧੦ ਸਾਲ ਪੰਜਾਬ ਵਿੱਚ ਜੋ ਘੱਲੂਘਾਰਾ ਹੋਇਆ ਉਹ ਕਿਸੇ ਤੋਂ ਲੁਕਿਆ ਛਿਪਿਆ ਨਹੀਂ। ਕਤਲੋਗਾਰਤ ਦਾ ਬਾਜ਼ਾਰ ਇੱਕ ਵਾਰ ਮੁੜ ਗਰਮ ਹੋ ਗਿਆ। ਸਭ ਕੁਝ ਅਸਤ ਵਿਅਸਤ ਹੋ ਗਿਆ। ਇਸ ਸਮੇਂ ਵਿੱਚ ਸਾਡਾ ਵਰਿਆਮ ਵਾਲਾ ਸੰਪਰਕ ਬਾਹਲੀ ਦੁਨੀਆਂ ਨਾਲੋਂ ਟੁੱਟ ਗਿਆ। ਵਰਿਆਮ ਕੇਵਲ ਭਾਰਤ ਵਿੱਚ ਹੀ ਭੇਜ ਕੇ ਅਸੀਂ ਹਾਜ਼ਰੀ ਲਵਾਉਂਦੇ ਰਹੇ। ਬਾਹਰ ਖਾਸ ਕਰਕੇ ਇੰਗਲੈਂਡ ਵਿੱਚ ਇਸ ਦਾ ਵਰਿਆਮ ਨੂੰ ਭਾਰੀ ਨੁਕਸਾਨ ਹੋਇਆ। ਨਾਰਾਜ਼ਗੀ ਗੁੱਸੇ ਅਤੇ ਉਲਾਹਮਿਆਂ ਦੀ ਬੁਛਾੜ ਵੀ ਹੋਈ। ਤੇਰਾ ਸਾਲ ਬਾਦ ਸੰਨ ੧੯੯੭ ਵਿੱਚ ਮਿਲਵਾਇਕੀ (ਅਮਰੀਕਾ) ਕਾਨਫਰੰਸ ਤੋਂ ਵਾਪਸ ਆਉਂਦਿਆਂ ਜਦੋਂ ਅਸੀਂ ਇੰਗਲੈਂਡ ਰੁਕੇ ਤਾਂ ਇਹ ਸੰਪਰਕ ਮੁੜ ਕਾਇਮ ਹੋਇਆ। ਉਸ ਵੇਲੇ ਇੰਗਲੈਂਡ ਵਿੱਚ ਸਾਡੇ ਕੁਝ ਖਾਸ ਦੋਸਤਾਂ ਸਨੇਹੀਆਂ ਨੇ ਵਧੀਆਂ ਤਜਵੀਜ਼ ਰੱਖੀ ਕਿ ਵਰਿਆਮ ਦਾ ਇੱਕ ਵਿਸ਼ੇਸ਼ ਅੰਕ ਇੰਗਲੈਂਡ ਸੰਬੰਧੀ ਕੱਢਿਆ ਜਾਵੇ। ਤਜਵੀਜ਼ ਤਾਂ ਚੰਗੀ ਸੀ ਅਤੇ ਅਸਾਂ ਹਾਮੀ ਵੀ ਭਰੀ ਪਰ ਕਾਰਜ ਬਹੁਤ ਹੀ ਵੱਡਾ ਸੀ। ਇਸ ਅੰਕ ਵਾਸਤੇ ਸਾਲਾਂ ਦੀ ਤਿਆਰੀ, ਇੰਗਲੈਂਡ ਵਿੱਚ ਲੰਮਾ ਸਮਾਂ ਕਿਆਮ, ਫਿਰਣਾ-ਤੁਰਨਾ ਇੰਟਰਵੀਊ ਲੈਣੇ, ਤਸਵੀਰਾਂ ਇਕੱਤਰ ਕਰਨੀਆਂ ਤੇ ਫੇਰ ਉਹਨਾਂ ਨੂੰ ਛਾਪਣ ਵਾਸਤੇ ਭਾਰੀ ਖਰਚੇ ਦਾ ਪ੍ਰਬੰਧ ਕਰਨਾ। ਵਜੂਦ ਵਿੱਚ ਭਾਰੀ ਅੰਕ ਨੂੰ ਬਾਹਰ ਭੇਜਣ ਵਾਸਤੇ ਬਹੁਤ ਮਹਿੰਗੀਆਂ ਟਿਕਟਾਂ ਲਾ ਕੇ ਡਾਕ ਵਿੱਚ ਪਾਉਣਾ ਇਹ ਕੁਝ ਮਜਬੂਰੀਆਂ ਸਾਡੇ ਸਾਹਮਣੇ ਆਉਂਦੀਆਂ ਹੀ ਗਈਆਂ। ਸੰਨ ੧੯੯੯ ਵਿੱਚ ਮੁੜ ਇੰਗਲੈਂਡ ਜਾਣ ਦਾ ਸਬਬ ਬਣ ਗਿਆ। ਇਸ ਨਾਲ ਇਹ ਅੰਕ ਕੱਢਣ ਦਾ ਇਰਾਦਾ ਹੋਰ ਵੀ ਦ੍ਰਿੜ ਹੋ ਗਿਆ। ਅਸੀਂ ਆਪ ਤਾਂ ਯੂ.ਕੇ. ਵਿਚ ਹੀ ਰਹੇ ਪਰ ਸਤਿਗੁਰੂ ਜੀ ਅਮਰੀਕਾ, ਕੈਨੇਡਾ ਅਤੇ ਜਰਮਨੀ ਵਿੱਚ ਵੀ ਗਏ। ਇਹਨਾਂ ਥਾਵਾਂ ਦੀਆਂ ਕੁਝ ਤਸਵੀਰਾਂ ਅਸੀਂ ਹਜ਼ੂਰੀ ਸੇਵਕਾਂ ਸੰਤ ਰਛਪਾਲ ਸਿੰਘ, ਹਰਪਾਲ ਸਿੰਘ, ਸੁਖਦੇਵ ਸਿੰਘ ਭਰਾਵਾਂ ਕੋਲੋ ਪ੍ਰਾਪਤ ਕਰ ਕੇ ਕੁਝ ਆਪਣੀਆਂ ਖਿੱਚੀਆਂ ਕੁਝ ਪੁਰਾਣੀਆਂ ਇੰਗਲੈਂਡ ਤੋਂ ਪ੍ਰਾਪਤ ਤਸਵੀਰਾਂ ਇੱਥੇ ਪਾਠਕਾਂ ਦੇ ਦਰਸ਼ਨਾਂ ਹਿਤ ਪ੍ਰਕਾਸ਼ਤ ਕੀਤੀਆਂ ਹਨ। ਯੂ.ਕੇ. ਵਿੱਚ ਨਾਮਧਾਰੀ ਸੰਗਤਾਂ, ਸੇਵਕਾਂ ਅਤੇ ਮੋਹਰੀਆਂ ਪਾਸ ਬਹੁਤ ਨਾਯਾਬ ਸੂਚਨਾ ਸਾਮਗਰੀ, ਤਸਵੀਰਾਂ ਵੀਡੀਓ ਆਡੀਓ ਕੈਸਟਾਂ ਦਾ ਭੰਡਾਰ ਹੈ ਪਰ ਨਾਲ ਦੀ ਨਾਲ ਉੱਥੋਂ ਦੀ ਜ਼ਿੰਦਗੀ ਏਨੀ ਤੇਜ਼ ਹੈ ਕਿ ਕਿਸੇ ਕੋਲ ਫੁਰਸਤ ਹੀ ਨਹੀਂ ਇਸ ਸੂਚਨਾ ਸਾਮਗਰੀ ਨੂੰ ਵੰਡਣ ਦੀ। ਇਹ ਸਤਰਾਂ ਲਿਖਣ ਤਕ ਵੀ ਅਸੀਂ ਇੰਗਲੈਂਡ ਤੋਂ ਤਸਵੀਰਾਂ ਮੰਗਵਾਉਣ ਦੇ ਆਹਰ ਵਿਚ ਹਾਂ। ਆਪਣਾ ਧਿਆਨ ਨਾਮਧਾਰੀ ਸੰਗਤ ਦੀਆਂ ਸਰਗਰਮੀਆਂ ਤੱਕ ਹੀ ਸੀਮਤ ਰੱਖਿਆ ਹੈ। ਅੱਜ ਕੱਲ੍ਹ ਅਖਬਾਰਾਂ ਰਸਾਲਿਆਂ ਦੇ ਵਿਸ਼ੇਸ਼ ਅੰਕਾਂ ਦਾ ਭਾਵ ਹੁੰਦਾ ਹੈ ਉਸ ਥਾਂ ਦੇ ਬਹੁਤ ਸਾਰੇ ਇਸ਼ਤਿਹਾਰ ਛਾਪੇ ਜਾਣ। ਇਸ 'ਮਿਆਰ' ਤੇ ਇਹ ਅੰਕ ਪੂਰਾ ਨਹੀਂ ਉੱਤਰਦਾ। ਇਸ ਕਾਰਨ ਇਹ ਰਵਾਇਤੀ ਵਿਸ਼ੇਸ਼ ਅੰਕ ਨਹੀਂ। ਕੋਈ ਅੰਕ ਕਦੇ ਵੀ ਆਪਣੇ ਆਪ ਵਿਚ ਸੰਪੂਰਨ ਨਹੀਂ ਹੁੰਦਾ। ਜਿਵੇਂ ਜ਼ਿੰਦਗੀ ਤੁਰਦੀ ਰਹਿੰਦੀ ਹੈ ਜਿਵੇਂ ਦਰਿਆ ਵਗਦੇ ਰਹਿੰਦੇ ਹਨ, ਇਵੇਂ ਜਾਣਕਾਰੀ ਹੁੰਦੀ ਹੈ। ਇੰਗਲੈਂਡ ਵਾਸੀਆਂ ਦੀ ਸਰਗਰਮੀਆਂ ਜਾਰੀ ਰਹਿਣੀਆਂ ਹਨ। ਸਤਿਗੁਰੂ ਜੀ ਦੀ ਸੋਭਾ ਦੀਆਂ ਕਿਰਨਾਂ ਨਿਤ ਸਵੇਰ ਫੈਲਦੀਆਂ ਹਨ ਅਤੇ ਅਸੀਂ ਇਹ ਪਾਠਕਾਂ ਦੇ ਰੂਬਰੂ ਕਰਦੇ ਹੀ ਰਹਿਣਾ ਹੈ। ਉਂਝ ਸਭ ਸਰਗਰਮੀਆਂ, ਸਮਾਗਮਾਂ ਅਤੇ ਪੁਰਬਾਂ ਦਾ ਕੇਂਦਰੀ ਬਿੰਦੂ ਤਾਂ ਸਤਿਗੁਰੂ ਦਰਸ਼ਨ ਹੀ ਹੁੰਦਾ ਹੈ। ਸਾਡਾ ਜਤਨ ਵੀ ਇਹ ਹੀ ਹੈ। ਸਤਿਗੁਰੂ ਦਰਸ਼ਨ ਪ੍ਰਤੱਖ ਹੋਵੇ ਜਾਂ ਚਿਤਰ ਦਰਸ਼ਨ ਜਾਂ ਹੋਰ ਇਹ ਆਪਣੇ ਆਪ ਵਿਚ ਪੁਰਬ ਹੀ ਹੁੰਦਾ ਹੈ। ਜੇ ਇਸ ਪੁਰਬ ਵਿਚ ਸਾਡਾ ਕੋਈ ਜਤਨ ਪਰਵਾਨ ਹੋ ਜਾਵੇ ਤਾਂ ਅਸੀਂ ਧੰਨ ਭਾਗ ਸਮਝਾਂਗੇ।

# ਬਰਤਾਨੀਆ ਮੁਗਲਸ਼ਾਹੀ ਦਾ ਜਾਨਸ਼ੀਨ ਕਿਵੇਂ ਬਣਿਆ

ਇਤਿਹਾਸ ਦੀਆਂ ਬਹੁਤ ਠਾਠਦਾਰ ਪ੍ਰਾਪਤੀਆਂ ਦਾ ਮੁਢ ਕਈ ਵਾਰ ਬਹੁਤ ਹੀ ਸਾਧਾਰਨ ਹੁੰਦਾ ਹੈ। ਨਗੂਣੇ ਪੰਜ ਸ਼ਲਿੰਗਾਂ ਦੇ ਕਾਰਨ ਬਰਤਾਨੀਆ, ਮਹਾਨ ਸਾਮਰਾਜੀ ਪ੍ਰਾਪਤੀਆਂ ਦੇ ਰਾਹੇ ਪੈ ਗਿਆ। ਇਹ ਪੰਜ ਸ਼ਲਿੰਗ ਉਹ ਸਨ ਜਿਹੜੇ ਕਿ ਕਾਲੀ ਮਿਰਚ ਦੀ ਇੱਕ ਪੌਂਡ ਦੀ ਕੀਮਤ ਪਿੱਛੇ ਡੱਚਾਂ ਨੇ ਵਧਾਏ ਸਨ। ਡੱਚਾਂ ਦਾ ਉਸ ਸਮੇਂ ਮਸਾਲਿਆਂ ਦੇ ਵਪਾਰ ਤੇ ਪੂਰਾ ਅਧਿਕਾਰ ਸੀ। ਇਸ ਗੱਲ ਤੋਂ ਚਿੜ ਕੇ ਲੰਡਨ ਸ਼ਹਿਰ ਦੇ ੨੪ ਵਪਾਰੀ, ੨੪, ਸਤੰਬਰ ੧੫੯੯ ਨੂੰ ਬਾਅਦ ਦੁਪਹਿਰ ਲੀਡਨ ਹਾਲ ਸਟਰੀਟ ਦੇ ਇੱਕ ਗੁਮਨਾਮ ਜਿਹੇ ਥਾਂ ਤੇ ਇਕੱਠੇ ਹੋਏ। ਉਹਨਾਂ ਦਾ ਮੰਤਵ ਸੀ ੧੨੫ ਹਿਸੇਦਾਰਾਂ ਵਾਲੀ ਕੇਵਲ ੭੨੦੦੦ ਪੌਂਡ ਦੀ ਮੁਢਲੀ ਰਕਮ ਨਾਲ ਇੱਕ ਵਪਾਰਕ ਫਰਮ ਕਾਇਮ ਕਰਨਾ। ਇਸੇ ਬਹੁਤ ਮਾਮੂਲੀ ਜਿਹੀ ਸੰਸਥਾ ਨੇ, ਜਿਸਦਾ ਮਕਸਦ ਵਪਾਰਕ ਨਫਾ ਕਮਾਉਣਾ ਸੀ ਬਾਅਦ ਵਿੱਚ ਸਾਮਰਾਜੀ ਜੁਗ ਦੀ ਅਤੀ ਮਹੱਤਵ ਪੂਰਨ ਰਚਨਾ ਬ੍ਰਿਟਿਸ਼ ਰਾਜ ਬਨਣਾ ਸੀ।

੩੧ ਦਸੰਬਰ ੧੫੯੯ ਨੂੰ ਕੰਪਨੀ ਨੂੰ ਸਰਕਾਰੀ ਪਰਵਾਨਗੀ ਮਿਲ ਗਈ। ਮਲਕਾ ਅਲਜ਼ਿਬੈਥ ਨੇ ਇੱਕ ਸ਼ਾਹੀ ਫਰਮਾਨ ਤੇ ਦਸਤਖਤ ਕਰਕੇ ਕੰਪਨੀ ਨੂੰ ਪੰਦਰਾਂ ਸਾਲਾਂ ਵਾਸਤੇ ਕੇਪ ਆਫ ਗੁੱਡ ਹੋਪ (cape of good Hope) ਤੋਂ ਪਰਲੇ ਸਭ ਦੇਸ਼ਾਂ ਨਾਲ ਵਪਾਰ ਕਰਨ ਦੇ ਏਕਾ ਅਧਿਕਾਰ ਦੇ ਦਿੱਤੇ। ਅੱਠਾਂ ਮਹੀਨਿਆਂ ਬਾਅਦ ੫੦੦ ਟਨ ਗੈਲਨ ਦੇ 'ਹੈਕਟਰ' ਨਾਮੀ ਸਮੁੰਦਰੀ ਜਹਾਜ਼ ਨੇ ਬੰਬਈ ਤੋਂ ਉੱਤਰ ਵੱਲ ਸੂਰਤ ਦੀ ਛੋਟੀ ਜਿਹੀ ਬੰਦਰਗਾਹ ਤੇ ਲੰਗਰ ਸੁੱਟ ਦਿੱਤੇ। ੨੪ ਅਗਸਤ ੧੬੦੦ ਈ: ਨੂੰ ਅੰਗਰੇਜ਼ ਭਾਰਤ ਵਿੱਚ ਪੁੱਜ ਗਏ। ਇਹ ਉਤਾਰਾ ਹੈਕਟਰ ਦੇ ਬੁੱਢੇ ਕਪਤਾਨ ਵਿਲੀਅਮ ਹਾਕਿਨਜ਼ ਜੋ ਯਾਤਰੂ ਘਟ ਤੇ ਲੁਟੇਰਾ ਜ਼ਿਆਦਾ ਸੀ ਦੇ ਇਕੱਲੇ ਸਰੀਰ ਦੇ ਰੂਪ ਵਿੱਚ ਬਹੁਤ ਸਾਧਾਰਣ ਜਿਹਾ ਸੀ।

ਕਬੂਤਰ ਦੇ ਆਂਡਿਆਂ ਜਿੱਡੇ ਲਾਲ, ਕਾਲੀ ਮਿਰਚ, ਅਦਰਕ-ਸੁੰਢ, ਨੀਲ, ਦਾਲ ਚੀਨੀ ਦੇ ਬੇਅੰਤ ਭੰਡਾਰ, ਪੂਰੇ ਟੱਬਰ ਤੇ ਛਾਂ ਕਰ ਦੇਣ ਵਾਲੇ ਬਿਰਖ ਦੇ ਪੱਤੇ, ਹਾਥੀ ਦੇ ਪਤਾਲੂਆਂ 'ਚੋਂ ਕੱਢੀ ਤਾਕਤਬਖ਼ਸ਼ ਦਵਾਈਆਂ ਦੀ ਘੁੱਟ ਲੱਭਣ ਵਾਸਤੇ ਕਪਤਾਨ ਹਾਕਿਨਜ਼ ਭਾਰਤ ਦੇ ਅੰਦਰ ਵੱਲ ਚੱਲ ਪਿਆ।

ਆਗਰੇ ਜਾਂਦਿਆਂ ਅਜਿਹਾ ਤਾਂ ਕੋਈ ਭਾਰਤ ਨਹੀਂ ਸੀ। ਪਰ ਉੱਥੇ ਮਹਾਨ ਮੁਗਲ ਨਾਲ ਉਸ ਦੀ ਮੁਲਾਕਾਤ ਨੇ ਸਫਰ ਦੀਆਂ ਕਠਨਾਈਆਂ ਦਾ ਭਾਂਗਾ ਕੱਢ ਦਿੱਤਾ। ਉਹ ਇੱਕ ਐਸੇ ਸਮਰਾਟ ਦੇ ਰੂ-ਬ-ਰੂ ਹੋਇਆ ਜਿਸ ਦੇ ਸਾਹਮਣੇ ਖੁਦ ਮਲਕਾ ਅਲਿਜ਼ਬੈਥ ਇੱਕ ਸੂਬਾਈ ਛੋਟੇ ਪਿੰਡ ਦੀ ਹਾਕਮ ਲੱਗਦੀ ਸੀ। ਸੱਤ ਕਰੋੜ ਲੋਕਾਂ ਉੱਤੇ ਰਾਜ ਕਰ ਰਿਹਾ ਸ਼ਹਿਨਸ਼ਾਹ ਜਹਾਂਗੀਰ ਦੁਨੀਆ ਦਾ ਸਭ ਤੋਂ ਅਮੀਰ ਅਤੇ ਤਾਕਤਵਰ ਸਮਰਾਟ ਸੀ। ਉਸ ਦੇ ਦਰਬਾਰ ਵਿੱਚ ਪਹੁੰਚਣ ਵਾਲੇ ਪਹਿਲੇ ਅੰਗਰੇਜ਼ ਵਿਅਕਤੀ ਦਾ ਅਜਿਹੇ ਸੰਕੇਤ ਨਾਲ ਸੁਆਗਤ ਕੀਤਾ ਗਿਆ ਜਿਸ ਨਾਲ ਹੋ ਸਕਦੈ ਈਸਟ ਇੰਡੀਆਂ ਟਰੇਡਿੰਗ ਕੰਪਨੀ ਦੇ ਸਵਾ ਸੌ ਹਿੱਸੇਦਾਰ ਵੀ ਖਾਰ ਖਾਣ ਲੱਗ ਪਏ ਹੋਣ। ਮੁਗਲ ਨੇ ਅੰਗਰੇਜ਼ ਨੂੰ ਸ਼ਾਹੀ ਅਦਾਰੇ ਦਾ ਮੈਂਬਰ ਬਣਾ ਲਿਆ ਅਤੇ ਸਵਾਗਤੀ ਤੋਹਫੇ ਵਜੋਂ ਹਰਮ ਦੀ ਸਭ ਤੋਂ ਖ਼ੂਬਸੂਰਤ ਕਨੀਜ਼ ਜੋ ਕਿ ਆਰਮੀਨਅਨ ਕਰਿਸਚਿਨ ਸੀ ਭੇਟ ਕੀਤੀ।

ਹਾਕਿਨਜ਼ ਦੇ ਆਗਰੇ ਪਹੁੰਚਣ ਨਾਲ ਉਹਦੇ ਮਾਲਕਾਂ ਨੂੰ ਹੋਰ ਲਾਭ ਵੀ ਪੁੱਜੇ। ਜਹਾਂਗੀਰ ਨੇ ਇੱਕ ਸ਼ਾਹੀ ਫਰਮਾਨ ਜਾਰੀ ਕਰਕੇ ਈਸਟ ਇੰਡੀਆਂ ਕੰਪਨੀ ਨੂੰ ਬੰਬਈ ਦੇ ਉਤਰ ਵੱਲ ਵਪਾਰਕ ਮੰਡੀਆਂ ਖੋਲਣ ਦੀ ਆਗਿਆ ਦੇ ਦਿੱਤੀ। ਇਸ ਦੀ ਬਹੁਤ ਤੇਜ਼ ਅਤੇ ਅਸਰਦਾਇਕ ਸਫਲਤਾ ਹੋਈ। ਜਲਦੀ ਹੀ ਮਸਾਲਿਆਂ, ਗੂੰਦ, ਖੰਡ, ਕੱਚੇ ਰੇਸ਼ਮ ਅਤੇ ਮਲਮਲੀ ਰੂੰ ਨਾਲ ਭਰੇ ਜਹਾਜ਼ ਮਹੀਨੇ 'ਚ ਦੋ ਵਾਰ ਇੰਗਲੈਂਡ ਦੇ ਦਰਿਆਂ ਥੇਮਜ਼ ਦੇ ਕੰਢੇ ਬਣੀਆਂ ਗੋਦੀਆਂ ਤੇ ਉੱਤਰਨੇ ਸ਼ੁਰੂ ਹੋ ਗਏ ਅਤੇ ਉਥੋਂ ਵਲਾਇਤੀ ਸਾਮਾਨ ਭਰ ਭਰ ਕੇ ਵਾਪਿਸ ਆਉਣੇ ਸ਼ੁਰੂ ਹੋ ਗਏ। ਫਰਮ ਦੇ ਹਿੱਸੇਦਾਰਾਂ ਨੂੰ ਮੁਨਾਫੇ ਦਾ ਹੜ੍ਹ ਕਈ ਵਾਰ ੨੦੦ ਪ੍ਰਤੀਸ਼ਤ ਤੱਕ, ਆਉਣਾ ਸ਼ੁਰੂ ਹੋ ਗਿਆ।

ਅੰਗਰੇਜ਼ਾਂ ਦਾ ਸਥਾਨਕ ਹਾਕਮਾਂ ਅਤੇ ਜਨਤਾ ਨੇ ਆਮ ਤੌਰ ਤੇ ਸਵਾਗਤ ਹੀ ਕੀਤਾ। ਉਹ ਸਪੇਨੀਆਂ ਵਾਂਗ ਨਹੀਂ ਸਨ ਜੋ ਦੱਖਣੀ ਅਮਰੀਕਾ ਨੂੰ ਰੱਬ ਦੇ ਨਾਮ ਤੇ ਸਰ ਕਰ ਰਹੇ ਸਨ। ਅੰਗਰੇਜ਼ ਤਾਂ ਇਸ ਗੱਲ ਤੇ ਜ਼ੋਰ ਦੇਂਦੇ ਸਨ ਕਿ ਉਹ ਤਾਂ ਧਨ-

ਦੇਵਤਾ ਵਾਸਤੇ ਭਾਰਤ ਆਏ ਹਨ। ਕੰਪਨੀ ਦੇ ਅਫਸਰ ਇਹ ਕਹਿੰਦੇ ਨਾ ਥੱਕਦੇ ਕਿ ਵਪਾਰ ਕਰਨਾ 'ਨਾ ਕਿ ਇਲਾਕਾ ਲੈਣਾ ਉਹਨਾਂ ਦੀ ਨੀਤੀ ਹੈ। ਕੁਦਰਤੀ ਤੌਰ ਤੇ ਜਦੋਂ ਉਹਨਾਂ ਦੀਆਂ ਵਪਾਰਕ ਸਰਗਰਮੀਆਂ ਵਧੀਆਂ ਤਾਂ ਕੰਪਨੀ ਦੇ ਅਫਸਰ ਸਥਾਨਕ ਰਾਜਨੀਤੀ ਵਿੱਚ ਵੀ ਟੰਗ ਅੜਾਣ ਲੱਗ ਪਏ ਅਤੇ ਆਪਣੇ ਵਧਦੇ ਵਪਾਰ ਦੀ ਰੱਖਿਆ ਵਾਸਤੇ ਸਥਾਨਕ ਛੋਟੇ ਮੋਟੇ ਹਾਕਮਾਂ ਦਿਆਂ ਝਗੜਿਆਂ ਵਿੱਚ ਵੀ ਦਖਲ ਦੇਣ ਲੱਗ ਪਏ। ਇਸ ਤਰ੍ਹਾਂ ਇੱਕ ਅਰੁਕ ਸਿਲਸਿਲਾ ਚੱਲ ਪਿਆ ਜਿਸ ਨਾਲ ਇੰਗਲੈਂਡ ਨੇ ਲਗਭਗ ਅਣਚਾਹਿਆਂ ਅਣਵਿਚਾਰਿਆਂ ਹੀ ਭਾਰਤ ਨੂੰ ਜਿੱਤ ਲੈਣਾ ਸੀ। ੨੩ ਜੂਨ ੧੭੫੭ ਨੂੰ, ੯੦੦ ਅੰਗਰੇਜ਼ ਅਤੇ ੨੦੦੦ ਹਿਦੁਸਤਾਨੀ ਸਿਪਾਹੀਆਂ ਦੀ ਕਮਾਨ ਕਰਦਿਆਂ ਇੱਕ ਅੱਖੜ ਅੰਗਰੇਜ਼ ਜਰਨੈਲ ਰਾਬਰਟ ਕਲਾਈਵ ਨੇ ਬੰਗਾਲ ਦੇ ਇੱਕ ਛੋਟੇ ਜਿਹੇ ਪਿੰਡ ਪਲਾਸੀ ਦੇ ਚੌਲਾਂ ਦੇ ਖੇਤਾਂ ਵਿੱਚ ਇੱਕ ਨਵਾਬ ਦੀ ਫੌਜ ਨੂੰ ਹਰਾ ਦਿੱਤਾ।

ਕਲਾਈਵ ਦੀ ਜਿੱਤ ਨੇ ਉੱਤਰੀ ਭਾਰਤ ਦੇ ਦਰਵਾਜ਼ੇ ਖੋਹਲ ਦਿੱਤੇ। ਇਸ ਦੇ ਨਾਲ ਅੰਗਰੇਜ਼ਾਂ ਵਲੋਂ ਭਾਰਤ ਦੀ ਫਤਿਹ ਸਹੀ ਅਰਥਾਂ ਵਿੱਚ ਸ਼ੁਰੂ ਹੋ ਗਈ। ਉਹਨਾਂ ਦੇ ਵਪਾਰੀਆਂ ਦੀ ਥਾਂ ਹੁਣ ਸਾਮਰਾਜ ਦੇ ਉਸਰੀਆਂ ਨੇ ਲੈ ਲਈ। ਅਤੇ ਹੁਣ ਵਪਾਰ ਦੀ ਬਜਾਏ ਇਲਾਕਾ ਜਿਤਨਾ ਭਾਰਤ ਵਿੱਚ ਅੰਗਰੇਜ਼ੀ ਉਦੇਸ਼ ਬਣ ਗਿਆ।

ਇਸ ਦੇ ਬਾਅਦ ਦੀ ਇੱਕ ਸਦੀ ਜਿੱਤਾਂ ਦਾ ਸਮਾਂ ਸੀ। ਭਾਵੇਂ ਲੰਡਨ ਦੀਆਂ ਖਾਸ ਹਦਾਇਤਾਂ ਸਨ ਕਿ ਜਿੱਤਾਂ ਅਤੇ ਇਲਾਕਾ ਵਧਾਉਣ ਦੀਆਂ ਸਕੀਮਾਂ ਤੋਂ ਬਚਿਆ ਜਾਵੇ ਪਰ ਲਾਲਸੀ ਗਵਰਨਰ ਜਨਰਲਾਂ ਦੇ ਇੱਕ ਸਿਲਸਿਲੇ ਨੇ ਉਲਟ ਪਾਲਿਸੀ ਅਪਨਾਈ ਰੱਖੀ। ਇੱਕ ਸਦੀ ਤੋਂ ਵੀ ਪਹਿਲਾਂ ਵਪਾਰੀਆਂ ਦੀ ਇੱਕ ਕੰਪਨੀ ਇੱਕ ਖ਼ੁਦ ਮੁਖਤਿਆਰ ਹਕੂਮਤ ਵਿੱਚ ਬਦਲ ਗਈ। ਇਹਦੇ ਕਲਰਕ ਅਤੇ ਵਪਾਰੀ ਜਰਨੈਲ ਅਤੇ ਗਵਰਨਰ ਬਣ ਗਏ। ਵਪਾਰਕ ਮੁਨਾਫੇ ਦੀ ਦੌੜ ਸ਼ਾਹੀ ਅਧਿਕਾਰਾਂ ਦੀ ਦੌੜ ਬਣ ਗਈ। ਇਸ ਤਰ੍ਹਾਂ ਬਰਤਾਨੀਆਂ ਮੁਗਲਸ਼ਾਹੀ ਦਾ ਜਾਨਸ਼ੀਨ ਬਣ ਗਿਆ।

**(ਲੈਰੀ ਕੌਲਿਨਜ਼ ਅਤੇ ਡੋਮੀਨਿਕ ਲੈਪੀਅਰੇ:**
**ਫਰੀਡਮ ਐਟ ਮਿਡਨਾਈਟ ਦੀ ਭੂਮਿਕਾ 'ਚੋਂ)**

# ਪਰਦੇਸਾਂ ਵਿੱਚ ਸਤਿਗੁਰਾਂ ਦੇ ਸੰਗ ਸਾਥ

-ਜਗਜੀਤ ਸਿੰਘ ਅਨੰਦ

ਸਤਿਗੁਰੂ ਜਗਜੀਤ ਸਿੰਘ ਜੀ ਵਿਭਿੰਨ ਗੁਣਾਂ ਦੇ ਸੁਆਮੀ ਹਨ। ਉਹਨਾਂ ਵਿੱਚੋਂ ਇੱਕ ਵਲਖਣ ਗੁਣ ਇਹ ਹੈ ਕਿ ਆਪ ਦੇਸ਼-ਪਰਦੇਸ ਦਾ ਭਰਮਣ ਕਰ ਕੇ ਆਪਣੇ ਸੇਵਕਾਂ ਦੇ ਦੁੱਖ ਸੁੱਖ ਵਿੱਚ ਸ਼ਾਮਿਲ ਹੁੰਦੇ ਹਨ।

ਦੇਸ਼ ਵਿੱਚ ਤਾਂ ਉਹਨਾਂ ਦੀ ਸੰਗਤ ਦਾ ਸੁਭਾਗ ਅਨਗਿਣਤ ਵਾਰ ਹੋਇਆ ਹੈ ਅਤੇ ਥਾਈਲੈਂਡ ਵਿੱਚ ਵੀ ਕੋਈ ਤਿੰਨ ਵਾਰ, ਪਰ ਕੈਨੇਡਾ ਤੇ ਇੰਗਲੈਂਡ ਵਿੱਚ ਇੱਕ ਵਾਰ ਹੀ। ਕੈਨੇਡਾ ਵਿੱਚ ਦਰਸ਼ਨ ਹੋਏ ੧੯੮੧ ਵਿੱਚ ਜਦੋਂ ਮੈਂ ਪਹਿਲੀ ਵਾਰ ਵੈਨਕੂਵਰ ਗਿਆ ਸਾਂ, ਆਪਣੇ ਮਿੱਤਰ ਹੁਕਮ ਸਿੰਘ ਭੱਟੀ ਨਾਲ, 'ਰਾਣੀ ਜਿੰਦਾਂ' ਵਾਲਾ ਨਾਟਕ ਲੈ ਕੇ।

ਸਾਡੀ ਨਾਟਕ ਟੋਲੀ ਤਾਂ ਵੈਨਕੂਵਰ ਦੇ ਕਿਸੇ ਹੋਰ ਪਾਸੇ ਠਹਿਰੀ ਹੋਈ ਸੀ ਪਰ ਸਤਿਗੁਰਾਂ ਦਾ ਨਿਵਾਸ ਇਸ ਸੁੰਦਰ ਸ਼ਹਿਰ ਦੇ ਬਾਹਰਲੇ ਪਾਸੇ ਸ. ਗੁਰਸੇਵ ਸਿੰਘ ਸੰਧੂ ਦੇ ਵਿਸ਼ਾਲ ਖੇਤਾਂ ਵਿੱਚ ਸੀ। ਇੱਥੇ ਰਸ ਭਰੀਆਂ, ਬਲਿਊ ਬੈਰੀਆਂ ਦੇ ਵੱਡੇ ਖੇਤ ਸਨ, ਜਿਨ੍ਹਾਂ ਵਿੱਚ ਦੇਸੋਂ ਗਏ ਅਜਿਹੇ ਲੋਕਾਂ ਨੂੰ ਵੀ ਮੈਂ ਕੰਮ ਕਰਦੇ ਵੇਖਿਆ ਜਿਹੜੇ ਪੰਜਾਬ ਵਿੱਚ ਥਾਣੇਦਾਰ ਰਹਿ ਚੁੱਕੇ ਸਨ ਅਤੇ ਕਾਮਰੇਡ ਸ਼ੰਕਰ ਸਿੰਘ ਛੋਕਰਾਂ ਵਰਗੇ ਪੁਰਾਣੇ ਸਾਥੀ ਵੀ ਜਿਹੜੇ ਪਿਛਲੇ ਵੀਹਾਂ ਸਾਲਾਂ ਤੋਂ ਅੱਧਾ ਸਮਾਂ ਉੱਧਰ ਰਹਿੰਦੇ ਹਨ ਤੇ ਅੱਧਾ ਏਧਰ। ਇਹਨਾਂ ਖੇਤਾਂ ਵਿੱਚ ਹੀ ਇੱਕ ਵਿਸ਼ਾਲ ਬਿਲਡਿੰਗ ਸੀ ਸੰਧੂ ਹੋਰਾਂ ਦੀ ਜਿਸ ਵਿੱਚ ਇੱਕ ਹਾਲ ਤਾਂ ਏਨਾ ਵੱਡਾ ਸੀ ਕਿ ਸਤਿਗੁਰਾਂ ਜਦੋਂ ਉੱਥੇ ਦੀਵਾਨ ਲਾਇਆ ਤਾਂ ਸਾਰੀ ਸੰਗਤ ਜਿਸ ਦੀ ਗਿਣਤੀ ਕੋਈ ਇੱਕ ਹਜ਼ਾਰ ਤੋਂ ਵੱਧ ਹੋਵੇਗੀ ਉਸ ਵਿੱਚ ਸਮਾ ਗਈ।

ਸੰਗਤਾਂ ਦੂਰੋਂ-ਦੂਰੋਂ ਆਈਆ ਹੋਈਆਂ ਸਨ। ਕਪੂਰਥਲਾ ਵਾਲੇ ਸ. ਆਤਮਾ ਸਿੰਘ ਜੀ ਵੀ ਸਤਿਗੁਰਾਂ ਦੇ ਦਰਸ਼ਨ ਕਰਨ ਆਏ ਹੋਏ ਸਨ, ਜਿਹੜੇ ਕਿ ਸ਼ੁਰੂ ਤੋਂ ਹੀ ਮਾਸਟਰ ਤਾਰਾ ਸਿੰਘ ਜੀ ਦੀ ਸੱਜੀ ਬਾਂਹ ਸਮਝੇ ਜਾਂਦੇ ਸਨ ਅਤੇ ਪੰਜਾਬ ਦੀ ਪਹਿਲੀ ਅਕਾਲੀ ਸਰਕਾਰ ਵਿੱਚ ਮੰਤਰੀ ਸਨ।

ਸੱਚੇ ਪਾਤਸ਼ਾਹ ਨੂੰ ਜਿਵੇਂ-ਕਿਵੇਂ ਖ਼ਬਰ ਮਿਲ ਗਈ ਕਿ ਮੈਂ ਵੀ ਵੈਨਕੂਵਰ ਵਿੱਚ ਹਾਂ। ਉਹਨਾਂ ਫੋਨ ਵੀ ਕਰਵਾ ਦਿੱਤਾ ਤੇ ਬੰਦੇ ਵੀ ਭੇਜ ਦਿੱਤੇ ਕਿ ਮੈਂ ਆ ਜਾਵਾਂ। ਮੈਨੂੰ ਸੱਚ ਮੁੱਚ ਹੀ ਬੜਾ ਸੁਆਦ ਆਇਆ ਕਿ ਕਿਵੇਂ ਸਤਿਗੁਰਾਂ ਨੇ ਜੰਗਲ ਵਿੱਚ ਮੰਗਲ ਰਚਾ ਦਿੱਤਾ ਹੈ ਅਤੇ ਭੈਣੀ ਸਾਹਿਬ ਵਾਲੀਆਂ ਰੌਣਕਾਂ ਕੈਨੇਡਾ ਵਿੱਚ ਵੀ ਲਾ ਦਿੱਤੀਆਂ ਹਨ। ਉਹਨਾਂ ਦਾ ਆਪਣਾ ਉਪਦੇਸ਼ ਤਾਂ ਹਮੇਸ਼ਾ ਸੁੱਚੇ ਮੋਤੀ ਬਿਖੇਰਦਾ ਹੈ ਪਰ ਉਹ... ਨੇ ਸਰਦਾਰ ਆਤਮਾ ਸਿੰਘ ਤੇ ਮੈਨੂੰ ਇੱਕੋ ਸਟੇਜ ਉੱਤੇ ਇਕੱਠਿਆਂ ਕਰ ਕੇ ਉਸ ਸਮੇਂ ਦੀ ਯਾਦ ਤਾਜ਼ਾ ਕਰਵਾ ਦਿੱਤੀ ਜਦੋਂ ਸੰਨ ੧੯੪੪ ਵਿੱਚ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਉਦਮ ਨਾਲ ਪ੍ਰੀਤ ਨਗਰ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ, ਮਾਸਟਰ ਤਾਰਾ ਸਿੰਘ ਦੋਵੇਂ ਹੀ ਦੂਸਰੀ ਜੰਗ ਦੇ ਦੌਰਾਨ ਸਿੱਖਾਂ ਦੇ ਭਵਿੱਖ ਲਈ ਸਬੀਲਾਂ ਸੋਚਣ ਲਈ ਇਕੱਠੇ ਹੋ ਬੈਠੇ ਸਨ।

ਕੈਨੇਡਾ ਦੀ ਇਸ ਫੇਰੀ ਤੋਂ ਕੋਈ ਦੋ ਸਾਲ ਪਿੱਛੋਂ, ਸੰਨ ੧੯੮੬ ਵਿੱਚ ਇੱਕ ਤਾਂ ਸੁਭਾਗ ਬਣਿਆ ਬੈਂਕਾਕ ਦੀ ਵਰਲਡ ਪੰਜਾਬੀ ਕਾਨਫਰੰਸ ਵਿੱਚ ਸਤਿਗੁਰਾਂ ਦੇ ਮੁੜ ਪਰਦੇਸ ਦਰਸ਼ਨਾਂ ਦਾ ਤੇ ਦੂਜਾ ਉਸੇ ਸਾਲ ਲੰਡਨ ਵਿੱਚ ਉਹਨਾਂ ਦੇ ਸੰਗ ਬ੍ਰਿਟਿਸ਼ ਪਾਰਲੀਮੈਂਟ ਵੇਖਣ ਅਤੇ ਗਰੇਟਰ ਲੰਡਨ ਕੌਂਸਲ ਦੇ ਮੁਖੀਆਂ ਨਾਲ ਮੁਲਾਕਾਤ ਦਾ।

ਬੈਂਕਾਕ ਕਾਨਫਰੰਸ ਤਾਂ ਸੰਭਵ ਹੀ ਹੋਈ ਸਤਿਗੁਰਾਂ ਦੀ ਦਿਆਲਤਾ ਕਾਰਨ ਅਤੇ ਇਸ ਵਿੱਚ ਪੰਜਾਬੀ ਦੇ ਬਾਹਰਲੇ ਦੇਸ਼ਾਂ ਤੇ ਭਾਰਤ ਵਾਲੇ ਸਾਹਿਤਕਾਰਾਂ ਦਾ ਏਨਾ ਵੱਡਾ ਇਕੱਠ ਹੋਇਆ ਜਿੰਨਾ ਪਹਿਲਾਂ ਕਦੇ ਸੁਣਿਆ ਵੇਖਿਆ ਨਹੀਂ ਸੀ। ਸਣੇ ਅਮਰੀਕਾ ਵਾਲੇ ਸ. ਦਰਸ਼ਨ ਸਿੰਘ ਧਾਲੀਵਾਲ ਦੇ ਪੂਰਬ ਦੱਖਣੀ ਦੇਸ਼ਾਂ, ਹਾਂਗ ਕਾਂਗ, ਸਿੰਘਾ ਪੁਰ, ਮਲੇਸ਼ੀਆਂ ਤੋਂ ਵੀ ਸਾਹਿਤ ਸੇਵੀ ਆਏ ਅਤੇ ਯੂ.ਕੇ. ਡੈਨਮਾਰਕ ਤੇ ਸਵੀਡਨ ਤੋਂ ਵੀ। ਇਸੇ ਕਾਨਫਰੰਸ ਵਿੱਚ ਇਕੋ ਸਟੇਜ ਤੋਂ ਸਨਮਾਨਤ ਕੀਤਾ ਗਿਆ ਸੀ, ਚੰਡੀਗੜ੍ਹ ਦੇ ਚੀਫ਼ ਕਮਿਸ਼ਨਰ ਰਹਿ ਚੁੱਕੇ ਸ. ਮਹਿੰਦਰ ਸਿੰਘ ਰੰਧਾਵਾ ਨੂੰ ਵੀ ਅਤੇ ਸ੍ਰੀ ਨੇਕ ਚੰਦ ਨੂੰ ਵੀ ਜੋ ਪਹਿਲਾਂ ਰਾਕ ਗਾਰਡਨ ਦੇ ਨਿਰਮਾਤਾ ਵਜੋਂ ਉੱਭਰੇ ਤੇ ਉਪਰੰਤ ਉਹਨਾਂ ਕੈਨੇਡਾ ਅਤੇ ਹੋਰਨਾਂ ਦੇਸ਼ਾਂ ਵਿੱਚ ਇਹੋ ਜਿਹੇ ਯਾਦਗਾਰੀ ਗਾਰਡਨ ਹੀ ਉਸਾਰ ਦਿੱਤੇ ਜਿਹੜੇ ਨਿੱਕੀ ਮੋਟੀ ਟੁੱਟ ਭੱਜ ਨੂੰ ਜੋੜ ਕੇ ਉਹਨਾਂ ਦੀ ਵੇਖਣ ਵਾਲੀ ਅੱਖ ਨੇ ਸਾਕਾਰ ਕੀਤੇ ਸਨ। ਸੱਚ ਪੁੱਛੋ ਤਾਂ ਉਹਨਾਂ ਦਿਨਾਂ ਵਿੱਚ ਰਾਕ ਗਾਰਡਨ ਦੇ ਰਾਖੇ ਤੋਂ ਉੱਪਰ ਉੱਠੇ ਸ੍ਰੀ ਨੇਕ ਚੰਦ ਨੂੰ ਸਰਦਾਰ ਮਹਿੰਦਰ ਸਿੰਘ ਰੰਧਾਵਾ ਦੇ ਬਰਾਬਰ ਬਠਾ ਕੇ ਸਤਿਗੁਰਾਂ ਨੇ ਰਾਓ ਰੰਕ ਬਰਾਬਰੀ ਦਾ ਪਰਤੱਖ ਪਰਮਾਣ ਪੇਸ਼ ਕਰ ਵਿਖਾਇਆ।

ਇਸ ਕਾਨਫਰੰਸ ਤੋਂ ਮਸਾਂ ਮਹੀਨਾ ਡੇਢ ਪਿੱਛੋਂ ਹੀ ਮੇਰਾ ਯੂ.ਕੇ. ਉਹਨੀਂ ਦਿਨੀਂ ਜਾਣ ਦਾ ਸਬੱਬ ਬਣਿਆ ਜਿਨੀ ਦਿਨੀਂ ਸਤਿਗੁਰੂ ਜੀ ਵੀ ਯੂ.ਕੇ. ਦੀ ਸੰਗਤ ਨੂੰ ਦਰਸ਼ਨ ਦੇਣ ਲਈ

ਪਧਾਰੇ ਹੋਏ ਸਨ। ਸੱਚੇ ਪਾਤਸ਼ਾਹ ਈਸਟ ਲੰਡਨ ਵਿੱਚ ਸਨ ਤੇ ਮੈਂ ਸਾਊਥਾਲ ਵਿੱਚ। ਉਹਨਾਂ ਦਾ ਸੰਦੇਸ਼ ਪੁੱਜਾ ਕਿ ਮੈਂ ਪਾਰਲੀਮੈਂਟ ਬਿਲਡਿੰਗ ਦੇ ਬਾਹਰ ਪਹੁੰਚ ਜਾਵਾਂ ਅਤੇ ਉਹਨਾਂ ਦੇ ਪਾਰਲੀਮੈਂਟ ਭਵਨ ਵਿੱਚ ਪਰਵੇਸ਼ ਮੌਕੇ ਹਾਜ਼ਰ ਰਹਾਂ। ਉਸ ਦਿਨ ਸਾਰੀ ਦੁਨੀਆ ਦੀ ਪਾਰਲੀਮੈਂਟਾਂ ਦੀ ਮਾਂ, ਬ੍ਰਿਟਿਸ਼ ਪਾਰਲੀਮੈਂਟ ਦੇ ਅੰਦਰੋਂ ਦਰਸ਼ਨ ਮੈਂ ਵੀ ਪਹਿਲੀ ਵਾਰ ਹੀ ਕੀਤੇ। ਭਾਵੇਂ ਕਿ ਯੂ.ਕੇ. ਦੀ ਇਹ ਮੇਰੀ ੧੯੬੭ ਤੋਂ ਪਿੱਛੋਂ ਦੀ ਪੰਜਵੀਂ ਯਾਤਰਾ ਸੀ। ਮੈਂ ਸਤਿਗੁਰਾਂ ਦੇ ਦੁਭਾਸ਼ੀਏ ਵਜੋਂ ਵਿਚਰਿਆ ਅਤੇ ਜੋ ਵੀ ਗੱਲਬਾਤ ਪਾਰਲੀਮੈਂਟ ਦੇ ਅਧਿਕਾਰੀਆਂ ਦੀ ਉਹਨਾਂ ਨਾਲ ਹੋਈ ਉਸ ਵਿੱਚ ਸਾਰਾ ਸਮਾਂ ਹਾਜ਼ਰ ਰਿਹਾ।

ਉੱਥੇ ਹੀ ਸੱਦਾ ਆ ਗਿਆ ਗਰੇਟਰ ਲੰਡਨ ਕੌਂਸਲ ਦੇ ਮੇਅਰ ਦਾ ਕਿ ਸਤਿਗੁਰੂ ਜੀ ਕੌਂਸਲ ਦੇ ਮੁੱਖ ਦਫ਼ਤਰ ਵਿੱਚ ਵੀ ਦਰਸ਼ਨ ਦੇਣ। ਇਹ ਦਫ਼ਤਰ ਪਾਰਲੀਮੈਂਟ ਤੋਂ ਥੋੜ੍ਹੀ ਹੀ ਦੂਰ ਥੇਮਜ਼ ਦਰਿਆ ਦੇ ਦੂਜੇ ਪਾਸੇ ਬਣੀ ਵੱਡੀ ਛੱਬ ਵਾਲੀ ਇਮਾਰਤ ਵਿੱਚ ਹੈ। ਮੇਅਰ ਮਿਸਟਰ ਕੈਨ ਲਿਵਿੰਗਸਟਨ ਅਤੇ ਕੌਂਸਲ ਦੇ ਆਰਟ ਡਾਇਰੈਕਟਰ ਮਿਸਟਰ ਟੋਨੀ ਬੈਂਕਸ ਨੇ ਸਤਿਗੁਰਾਂ ਦਾ ਸੁਆਗਤ ਇਸ ਵਿਸ਼ਾਲ ਇਮਾਰਤ ਦੀਆਂ ਲੰਮੀਆਂ ਉੱਚੀਆਂ ਪੌੜੀਆਂ ਤੋਂ ਹੇਠਾਂ ਆ ਕੇ ਮੁੱਖ ਮਾਰਗ ਉੱਤੇ ਕੀਤਾ। ਪੂਰੇ ਆਦਰ ਭਾਵ ਨਾਲ ਉਹ ਸੱਚੇ ਪਾਤਸ਼ਾਹ ਨੂੰ ਉੱਪਰ ਦਫ਼ਤਰ ਤੱਕ ਲੈ ਕੇ ਗਏ। ਜੁੜੇ ਸਮਾਗਮ ਨੂੰ ਸੱਚੇ ਪਾਤਸ਼ਾਹ ਨੇ ਜਦੋਂ ਸੰਬੋਧਨ ਕੀਤਾ ਮੈਂ ਜਾਣ ਪਛਾਣ ਕਰਾਉਂਦਿਆਂ ਦੱਸਿਆ ਕਿ ੧੯੬੨ ਤੋਂ ਲੈ ਕੇ ਹੀ ਸੱਚੇ ਪਾਤਸ਼ਾਹ ਆਪ ਸੰਸਾਰ ਅਮਨ ਕੌਂਸਲ ਦੀ ਪ੍ਰਜ਼ੀਡੀਅਮ ਦੇ ਮੈਂਬਰ ਅਤੇ ਪੰਜਾਬ ਅਮਨ ਕੌਂਸਲ ਦੇ ਪ੍ਰਧਾਨ ਚਲੇ ਆਉਂਦੇ ਹਨ।

ਉਹ ਸਾਰੇ ਸਾਲ ਸਰਦ ਜੰਗ ਦੇ ਜੋਬਨ ਦੇ ਸਾਲ ਸਨ ਅਤੇ ਜੇ ਸਤਿਗੁਰਾਂ ਵਰਗੇ ਸੁਹਿਰਦ ਤੇ ਉੱਚੀ ਪਦਵੀ ਨੂੰ ਪ੍ਰਾਪਤ ਹੋਰਨਾਂ ਦੇਸ਼ਾਂ ਦੇ ਧਾਰਮਿਕ ਤੇ ਸਮਾਜੀ ਆਗੂ ਸਰਦ ਜੰਗ ਨੂੰ ਗਰਮ ਜੰਗ ਨਾ ਬਨਣ ਦੇਣ ਲਈ ਸਰਗਰਮ ਸਹਿਯੋਗ ਨਾ ਦਿੰਦੇ ਤਾਂ ਤੀਜੀ ਸੰਸਾਰ ਜੰਗ ਦਾ ਸਭਨਾਂ ਦੇ ਸਿਰਾਂ ਤੇ ਮੰਡਰਾਂ ਰਿਹਾ ਖਤਰਾ ਕਿਸੇ ਮੌਕੇ ਵੀ ਹਕੀਕਤ ਬਣ ਸਕਦਾ ਸੀ।

---

# ਗਰੇਟਰ ਲੰਡਨ ਕੌਂਸਲ ਅਤੇ ਪਾਰਲੀਮੈਂਟ ਵਿਚ ਸਤਿਗੁਰੂ ਜੀ

ਸ੍ਰੀ ਸਤਿਗੁਰੂ ਜੀ ਗਰੇਟਰ ਲੰਡਨ ਕੌਂਸਲ ਦੇ ਦਫ਼ਤਰ ਵਿਚ ਜੁਲਾਈ ਸੰਨ 1983 ਨੂੰ ਸੰਸਾਰ ਅਮਨ ਕੌਂਸਲ ਦੇ ਮੀਤ ਪ੍ਰਧਾਨ ਹੋਣ ਦੇ ਨਾਤੇ ਪਧਾਰੇ ਸਨ। ਉਨ੍ਹਾਂ ਨਾਲ ਸ. ਜਗਜੀਤ ਸਿੰਘ ਅਨੰਦ ਸਨ ਜੋ ਸੰਸਾਰ ਅਮਨ ਕੌਂਸਲ ਦੇ ਸਕੱਤਰ ਭਾਰਤੀ ਸ਼ਾਖ ਸਨ। ਗਰੇਟਰ ਲੰਡਨ ਕੌਂਸਲ (ਜੀ.ਐਲ.ਸੀ.) ਦੇ ਲੀਡਰ ਮਿਸਟਰ ਕੈਨ ਲਿਵਿੰਗ ਸਟਨ ਸਤਿਗੁਰੂ ਜੀ ਦਾ ਸੁਆਗਤ ਕਰਨ ਆਏ ਸਨ। ਫੇਰ ਸਤਿਗੁਰੂ ਜੀ ਨੂੰ ਜੀ.ਐਲ.ਸੀ. ਦੇ ਮੁੱਖ ਦਫ਼ਤਰ ਵਿਚ ਲਿਜਾਇਆ ਗਿਆ ਜਿਥੇ ਜੀ.ਐਲ.ਸੀ. ਦੇ ਚੇਅਰੈਮਨ ਤੋਂ ਇਲਾਵਾ ਆਰਟ ਡਾਇਰੈਕਟਰ ਮਿਸਟਰ ਟੋਨੀ ਬੈਂਕਸ ਨੇ ਸੁਆਗਤ ਕੀਤਾ। ਟੋਨੀ ਬੈਂਕਸ ਫੇਰ ਮੈਂਬਰ ਪਾਰਲੀਮੈਂਟ ਬਣੇ ਅਤੇ ਅੱਜ ਕੱਲ੍ਹ ਲੇਬਰ ਸਰਕਾਰ ਵਿਚ ਖੇਡਾਂ ਦੇ ਮੰਤਰੀ ਹਨ। ਸ. ਅਨੰਦ ਨੇ ਸਤਿਗੁਰੂ ਜੀ ਨਾਲ ਦੁਭਾਸ਼ੀਏ ਵਜੋਂ ਕੰਮ ਕੀਤਾ ਅਤੇ ਸਾਰੀ ਵਾਰਤਾ ਵਿਚ ਸਤਿਗੁਰੂ ਜੀ ਵੱਲੋਂ ਸੰਸਾਰ ਅਮਨ ਵਾਸਤੇ ਪਾਏ ਯੋਗਦਾਨ ਦਾ ਜ਼ਿਕਰ ਕੀਤਾ। ਸਤਿਗੁਰੂ ਜੀ ਦੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਜੀ ਨੇ ਯਾਤਰੂ ਪੁਸਤਕ Visitors Book ਵਿਚ ਸਤਿਗੁਰੂ ਜੀ ਵੱਲੋਂ ਸੰਦੇਸ਼ ਲਿਖ ਕੇ ਦੱਸਤਖਤ ਕੀਤੇ। ਜੀ.ਐਲ.ਸੀ. ਬਿਲਡਿੰਗ ਦੇ ਧੁਰ ਉਪਰ ਲੰਡਨ ਦੇ ਬੇਕਾਰ ਲੋਕਾਂ ਦੀ ਗਿਣਤੀ ਨੁਮਾਇਆਂ ਅੱਖਰਾਂ ਵਿਚ ਲਿਖੀ ਹੋਈ ਸੀ। ਉਸ ਨੂੰ ਕਵਰ ਕਰਦੀ ਤਸਵੀਰ ਵੀ ਸਤਿਗੁਰੂ ਜੀ ਨੇ ਖਿਚਵਾਈ ਸੀ। ਸਤਿਗੁਰੂ ਜੀ ਉਸ ਦਿਨ ਪਾਰਲੀਮੈਂਟ ਹਾਊਸ ਵਿਚ ਵੀ ਗਏ ਸਨ। ਉਸ ਤੋਂ ਬਾਅਦ ਦਾਸ ਦੇ ਯਤਨਾਂ ਨੂੰ ਆਸ਼ੀਰਵਾਦ ਦਿੰਦੇ ਹੋਏ ਸੱਚੇ ਪਾਤਸ਼ਾਹ 1995 ਵਿਚ ਵੀ ਉਪਰਲੇ ਸਦਨ, ਹਾਊਸ ਆਫ਼ ਲਾਰਡਜ਼ ਦੇ ਕਮੇਟੀ ਰੂਮ 4 ਵਿਚ ਸੰਸਾਰ ਅਮਨ ਅਤੇ ਸਮਝਦਾਰੀ ਅਤੇ ਵਿਸ਼ਵਾਸ ਦੀ ਕਾਂਗਰਸ World Congress of Faith and Institute of World peace and Globed understanding ਦੀ ਸਾਲਾਨਾ ਮੀਟਿੰਗ ਵਿਚ ਸਮਾਗਮ ਦੀ ਪ੍ਰਧਾਨਗੀ ਕੀਤੀ ਸੀ। ਉਥੇ ਹਜ਼ੂਰ ਨੂੰ ਸੰਸਾਰ ਸ਼ਾਂਤੀ ਵਿਚ ਪਾਏ ਯੋਗਦਾਨ ਲਈ ਸ਼ੀਲਡ ਨਾਲ ਸਨਮਾਨਿਤ ਕੀਤਾ ਗਿਆ ਸੀ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਅਸ਼ੀਰਵਾਦ ਹਾਸਲ ਕਰਨ ਵਾਲਿਆਂ ਵਿਚ ਸੰਸਾਰ ਸ਼ਾਂਤੀ ਦੀਆਂ ਸੰਸਥਾਵਾਂ ਅਤੇ ਆਲਟਰਨੇਟਿਵ ਮੈਡੀਸਨ Alternative Medicines ਸੰਸਥਾ ਦੇ ਪ੍ਰਧਾਨ ਦ ਲਾਰਡ ਮਿਸਟਰ ਬਾਲਡਵਿਨ ਜੀ, The Lord Mr. Baldwin. G ਵੀ ਹਾਜ਼ਰ ਸਨ। ਇਕ ਸੂਫ਼ੀ ਫਕੀਰ ਇਕ ਬੋਧੀ ਨੁਮਾਇੰਦਾ ਵੀ ਹਾਜ਼ਰ ਸਨ।

**ਸੁਰਜੀਤ ਸਿੰਘ ਜੀਤ**
**ਲੰਡਨ**

# ਬਰਮਿੰਘਮ ਵਿਚ ਸਾਹਿਤਕ ਸਨਮਾਨ ਸਮਾਰੋਹ

**ਜਗਦੀਸ਼ ਸਿੰਘ**

੧੬ ਮਈ ੧੯੯੯ ਐਤਵਾਰ ਨੂੰ ਇੰਗਲੈਂਡ ਦੇ ਮਸ਼ਹੂਰ ਸ਼ਹਿਰ ਬਰਮਿੰਘਮ ਵਿੱਚ ਜੇ.ਐਸ. ਚੌਹਾਨ ਟਰੱਸਟ ਵਲੋਂ ਸਮਾਗਮ ਮਿਥਿਆ ਗਿਆ ਸੀ ਜਿਸ ਵਿੱਚ ਪਾਕਿਸਤਾਨ ਦੇ ਮਸ਼ਹੂਰ ਸ਼ਾਇਰ ਜਨਾਬ ਅਹਿਮਦ ਸਲੀਮ ਨੂੰ 'ਸਤਿਗੁਰੂ ਰਾਮ ਸਿੰਘ ਆਜ਼ਾਦੀ ਅਵਾਰਡ' ਦਿੱਤਾ ਜਾਣਾ ਸੀ। ਪਾਕਿਸਤਾਨ ਦੇ ਪ੍ਰਸਿੱਧ ਸਾਹਿਤਕਾਰ ਜਨਾਬ ਅਫ਼ਜ਼ਲ ਅਹਿਸਨ ਰੰਧਾਵਾ ਹੋਰਾਂ ਵੀ ਇਸ ਸਮਾਗਮ ਤੇ ਪੁਜਣਾ ਸੀ। ਅਸੀਂ ਹਫਤਾ ਭਰ ਦਿੱਲੀ ਹੀ ਬੈਠੇ ਰਹੇ, ਕਿਉਂਕਿ ਜਹਾਜ਼ ਨਿਸਚਿਤ ਨਹੀਂ ਸੀ ਅਤੇ ਸ਼ਾਇਦ ਕ੍ਰਿਕਟ ਦੇ ਸੰਸਾਰ ਕੱਪ ਕਾਰਨ ਹੀ ਹੋਵੇ। ਦੱਸਿਆ ਗਿਆ ਕਿ ਕੋਈ ਸੀਟ ਨਹੀਂ ਮਿਲ ਰਹੀ। ਸਤਿਗੁਰੂ ਜੀ ਦੇ ਦਿੱਲੀ ਪਹੁੰਚਦਿਆਂ ਹੀ ਉਹਨਾਂ ਦੇ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਦੀਆਂ ਸਰਗਰਮੀਆਂ ਨਾਲ ਪਹੀਆ ਚੱਲਣ ਲੱਗ ਪਿਆ। ੧੬ ਨੂੰ ਸਮਾਗਮ ਸੀ ਅਤੇ ਅਸੀਂ ਮਸਾਂ ੧੫ ਸਵੇਰ ਨੂੰ ਜਹਾਜ਼ ਫੜ ਸਕੇ। ਸਾਰੇ ਇੱਕ ਨਹੀਂ ਸਗੋ ਦੋ ਵੱਖ-ਵੱਖ ਜਹਾਜ਼ਾਂ ਵਿਚ। ਸਤਿਗੁਰੂ ਜਗਜੀਤ ਸਿੰਘ ਜੀ ਆਪ, ਸਤਿਗੁਰੂ ਜੀ ਦੇ ਸ੍ਰੀ ਮਹਲਿ ਮਾਤਾ ਚੰਦ ਕੌਰ ਜੀ, ਨਾਲ ਸੇਵਕ ਰਛਪਾਲ ਸਿੰਘ, ਹਰਪਾਲ ਸਿੰਘ, ਸਤਿਨਾਮ ਸਿੰਘ ਅਤੇ ਦੀਦਾਰ ਸਿੰਘ ਜੀ ਇਕ ਹੋਰ ਜਹਾਜ਼ ਤੇ ਅਤੇ ਅਸੀਂ ਚਾਰੇ ਜਣੇ ਡਾ. ਜਤਿੰਦਰ ਪਾਲ ਸਿੰਘ ਜੌਲੀ, ਸ. ਕਰਤਾਰ ਸਿੰਘ ਪੰਛੀ, ਸੰਤ ਤਾਰਾ ਸਿੰਘ ਅਨਜਾਣ ਅਤੇ ਦਾਸ ਜਗਦੀਸ਼ ਸਿੰਘ ਜਾਰਡਨ ਦੀ ਹਵਾਈ ਕੰਪਨੀ ਦੇ ਜਹਾਜ਼ ਵਿੱਚ ਸਵਾਰ ਹੋਏ। ਸਾਡਾ ਜੁੱਟ ਵਾਹਵਾ ਬਣ ਗਿਆ ਸੀ। ਡਾ. ਜੌਲੀ ਤਾਂ ਅਜਕਲ੍ਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ਪੜ੍ਹਾਉਂਦੇ ਹਨ ਅਤੇ ਬਹੁਤ ਸਾਲਾਂ ਤੋਂ ਜਾਣੂ ਹਨ। ਜਲੰਧਰ ਵਿੱਚ ਵੀ ਉਹ ਪੜ੍ਹਾਉਂਦੇ ਰਹੇ ਹਨ। ਉਹਨਾਂ ਪਾਕਿਸਤਾਨ ਵਿੱਚ ਰਚੇ ਜਾ ਰਹੇ ਪੰਜਾਬੀ ਸਾਹਿਤ ਤੇ ਬਹੁਤ ਕੰਮ ਕੀਤਾ ਹੈ ਤੇ ਉੱਧਰਲੇ ਪੰਜਾਬ ਵਿੱਚ ਉਹਨਾਂ ਦਾ ਨਾਮ ਬਹੁਤ ਜਾਣਿਆ ਪਛਾਣਿਆ ਹੈ। ਸਤਿਗੁਰੂ ਜੀ ਉੱਤੇ ਵੀ ਸ਼ਰਧਾ ਰੱਖਦੇ ਹਨ। ਚੌਹਾਨ ਟਰੱਸਟ ਦੇ ਪ੍ਰਧਾਨ ਜਨਾਬ ਆਸਫ ਸ਼ਾਹਕਾਰ ਹੋਰਾਂ ਵਲੋਂ ਉਹਨਾਂ ਦਾ ਨਾਮ ਵੀ ਸਨਮਾਨੇ ਜਾਣ ਵਾਲਿਆਂ ਵਿੱਚ ਸੀ। ਕਰਤਾਰ ਸਿੰਘ ਪੰਛੀ ਸ਼ਾਇਰ ਵਜੋਂ ਪ੍ਰਸਿੱਧ ਹਨ। ਮਲੇਰਕੋਟਲਾ ਦੀ ਸਾਹਿਤ ਸਭਾ ਦੇ ਪ੍ਰਧਾਨ ਹਨ। ਸਾਹਿਤਕ ਸਰਗਰਮੀਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਹਨ। ਕਈ ਪੁਸਤਕਾਂ ਦੇ ਲੇਖਕ ਅਗਾਂਹ ਵਧੂ ਸੋਚ ਵਾਲੇ ਨਾਮਧਾਰੀ ਹਨ। ਉਹ ਪਹਿਲੀ ਵਾਰ ਹੀ ਸਾਡੇ ਯਾਤਰਾ ਸਾਥੀ ਬਣੇ। ਬਹੁਤ ਨਰਮ ਮਿੱਠੇ ਬੋਲਾਂ ਨਾਲ ਸਿਆਣੀਆਂ ਗੱਲਾਂ ਕਰਨ ਵਾਲੇ, ਉੱਚਾ ਨੀਵਾਂ ਮਖੌਲ ਜਰਨ ਵਾਲੇ ਅਤੇ ਕਰਨ ਵਾਲੇ ਦਿਲਚਸਪ ਵਿਅਕਤੀ ਹਨ। ਉਹਨਾਂ ਦੇ ਚੰਗੇ ਲੱਗਣ ਦਾ ਕਾਰਣ ਇਸ ਸ਼ੇਅਰ ਵਿੱਚ ਦਰਜ ਹੈ ਜੋ ਪੰਛੀ ਹੋਰਾਂ ਦਾ ਹੀ ਲਿਖਿਆ ਹੈ :-

"ਸਾਨੂੰ ਆਪਣੇ ਵਰਗੇ ਚੰਗੇ ਲੱਗਦੇ ਨੇ,  
ਬੇਸ਼ਕ ਸਾਡੀ ਵੱਡਿਆਂ ਨਾਲ ਵੀ ਯਾਰੀ ਹੈ।"

ਪ੍ਰੋਫੈਸਰ ਤਾਰਾ ਸਿੰਘ ਅਨਜਾਣ ਹੋਰੀਂ 'ਵਰਿਆਮ' ਤੇ 'ਸਤਿਜੁਗ' ਦੇ ਪਾਠਕਾਂ ਲਈ ਕਿਸੇ ਤਾਰੀਫ ਦੇ ਮੁਹਤਾਜ ਨਹੀਂ। ਕਈ ਪੁਸਤਕਾਂ ਦੇ ਲੇਖਕ ਜਾਂ ਸੰਪਾਦਕ ਹਨ ਜਿਨ੍ਹਾਂ ਵਿਚੋਂ ਬਹੁਤ ਸਾਰੀਆਂ ਸਕੂਲਾਂ ਦੇ ਕੋਰਸਾਂ ਵਿਚ ਲੱਗੀਆਂ ਹਨ। ਨਾਮਧਾਰੀ ਦਰਬਾਰ ਦੇ ਪਰਚੇ ਸਤਿਜੁਗ ਦੀ ਸੰਪਾਦਨਾ ਸੇਵਾ ਦੇ ਰੂਪ ਵਿਚ ਕਰਦੇ ਹਨ। ਜਦੋਂ ਉਹ ਨਾਲ ਹੋਣ ਤੇ ਵਿਅੰਗ ਬਾਣ ਚਲਦੇ ਹੀ ਰਹਿੰਦੇ ਹਨ।

ਪਹਿਲਾਂ ਸਤਿਗੁਰੂ ਜੀ ਵਾਲਾ ਜਹਾਜ਼ ਜਾਣਾ ਸੀ। ਉਹ ਗਲਫ ਏਅਰਨਾਈਜ਼ ਤੇ ਜਾ ਰਹੇ ਸਨ। ਸਾਨੂੰ ਅਮ੍ਰਿਤ ਵੇਲੇ ਸਤਿਗੁਰੂ ਜੀ ਦੇ ਇੰਦਰਾ ਗਾਂਧੀ ਹਵਾਈ ਅੱਡੇ ਤੇ ਦਰਸ਼ਨ ਹੋ ਗਏ ਅਤੇ ਉਹਨਾਂ ਦੀ ਨਜ਼ਰ ਪ੍ਰਾਪਤ ਕਰਕੇ ਅਸੀਂ ਸਾਰੇ ਧੰਨ ਹੋ ਗਏ। ਸਤਿਗੁਰੂ ਜੀ ਵਾਲਾ ਜੱਥਾ ਪਹਿਲਾਂ ਚਲਾ ਗਿਆ ਪਰ ਸੇਵਕ ਸਤਨਾਮ ਸਿੰਘ "ਸਤਿਜੁਗ" ਰਸਾਲੇ ਦੀਆਂ ਪੁਸਤਕਾਂ ਦੇ ਵਾਧੂ ਬੰਡਲ ਸਾਡੇ ਪੱਲੇ ਪਾ ਗਿਆ। ਅਸੀਂ ਜਦੋਂ ਸਾਮਾਨ ਤੁਲਵਾਇਆ ਤਾਂ ਇਹ ਵੱਧ ਨਿਕਲਿਆ। ਅਧਿਕਾਰੀ ਕਹੇ ਕਿ ਜਾਂ ਵਾਧੂ ਸਾਮਾਨ ਚੁੱਕ ਲਵੋਂ ਜਾਂ ਸੱਤ ਹਜ਼ਾਰ ਰੁਪਿਆ ਦੇ ਦਿਓ। ਜੌਲੀ ਸਾਹਿਬ ਦੀ ਦਲੀਲ ਬਾਜ਼ੀ ਦਾ ਵੀ ਕੋਈ ਅਸਰ ਨਾ ਹੋਇਆ, ਸਗੋਂ ਅਧਿਕਾਰੀ ਆਕੜ ਗਿਆ। ਅਸੀਂ ਲੇਟ ਹੋ ਰਹੇ ਸਾਂ। ਆਖਰ ਅਸੀਂ ਵਾਧੂ ਬੰਡਲ ਚੁੱਕ ਲਿਆ ਤੇ ਸਾਨੂੰ ਬੋਰਡਿੰਗ ਪਾਸ ਮਿਲ ਗਏ। ਹੁਣ ਵਾਧੂ ਸਾਮਾਨ ਨੂੰ ਇੱਥੇ ਛੱਡਣ ਦੀ ਸਮੱਸਿਆ ਆਈ।

ਪੁਰਾਣੇ ਬੰਦੇ ਦੱਸਿਆ ਕਰਦੇ ਸਨ ਕਿ ਕੋਈ ਬਜ਼ੁਰਗ ਬਾਬਾ ਲਾਹੌਰ ਨੂੰ ਗਿਆ ਘਿਓ ਦੀ ਟਿੰਡ ਲੈ ਕੇ ਆਪਣੇ ਰਿਸ਼ਤੇਦਾਰ ਵਾਸਤੇ। ਚੁੰਗੀ ਵਾਲੇ ਉਸ ਕੋਲੋਂ ੧ ਦਮੜੀ (ਪੈਸੇ ਦਾ ਚੌਥਾ ਹਿੱਸਾ) ਟੈਕਸ ਮੰਗਣ। ਉਸ ਦਮੜੀ ਤਾਂ ਨਾ ਦਿੱਤੀ ਤੇ ਸਾਰਾ ਘਿਓ ਉਹਨਾਂ ਦੇ ਸਾਹਮਣੇ ਖਲੋ ਕੇ ਪੀ ਗਿਆ ਤੇ ਸ਼ਾਨ ਨਾਲ ਲੰਘ ਗਿਆ। ਅਸਾਂ ਵੀ ਸਾਰਿਆਂ ਦੇ ਸਾਹਮਣੇ ਬੰਡਲ ਖੋਲ੍ਹ ਕੇ ਸਤਿਜੁਗ ਦੇ ਭਾਰੀ ਵਿਸ਼ੇਸ਼ ਅੰਕ ਆਪਣੇ ਹੱਥ ਵਾਲੇ ਬੈਗਾਂ ਵਿੱਚ ਪਾਏ ਤੇ ਵਿਚੋਂ ਕੱਪੜੇ ਕੱਢ ਕੇ ਬਾਹਾਂ ਤੇ ਲਟਕਾ ਲਏ। ਭਾਰੀ ਵਜ਼ਨ ਚੁੱਕ ਕੇ ਇਸ ਚੁੰਗੀ ਨੂੰ ਪਾਰ ਕੀਤਾ। ਮੈਨੂੰ ਸਤਿਗੁਰਾਂ ਦੀ ਲੀਲਾ ਯਾਦ ਆਈ। ਭਾਰ ਚੁੱਕਣ ਦੇ ਡਰੋਂ

ਵਰਿਆਮ ਦੇ ਅੰਕ ਨਹੀਂ ਸੀ ਲਿਜਾ ਰਹੇ ਤੇ ਹੁਣ ਦੂਣਾ, ਤੀਣਾ ਭਾਰ ਸਤਿਜੁਗ ਦਾ ਚੁੱਕਣਾ ਪੈ ਗਿਆ।

ਜਾਰਡਨ ਦੀ ਰਾਜਧਾਨੀ ਅਮਾਨ ਵਿੱਚ ਅਸੀਂ ਚਾਰ ਘੰਟੇ ਰੁਕੇ। ਉਹਨਾਂ ਹਵਾਈ ਅੱਡੇ ਤੇ ਮੁਸਾਫਰ ਖਾਨੇ ਵਾਂਗ ਮੰਜੇ ਡਾਹੇ ਹੋਏ ਸਨ! ਅਸੀਂ ਪ੍ਰੋ. ਅਨਜਾਣ ਹੋਰਾਂ ਵਲੋਂ ਸਦਾ ਵਾਂਗ ਲਿਆਂਦੇ ਦੇਸੀ ਘਿਓ ਦੇ ਪਰਾਉਠੇ ਖ਼ੂਬ ਪਚਾਕੇ ਮਾਰ ਕੇ ਛਕੇ ਅਤੇ ਲੱਕ ਵੀ ਸਿੱਧਾ ਕੀਤਾ। ਸ਼ਾਮ ਨੂੰ ਅਸੀਂ ਲੰਮੀ ਉਡਾਰੀ ਬਾਦ ਲੰਡਨ ਪੁੱਜੇ। ਲੰਡਨ ਦੇ ਹੀਥਰੋ ਹਵਾਈ ਅੱਡੇ ਦੇ ਅੰਦਰ ਹੀ ਕਿਸੇ ਨੇ ਦੱਸਿਆ ਕਿ ਬਾਹਰ ਤੁਹਾਡੇ ਬੰਦੇ ਖੜੇ ਹਨ। ਸਾਨੂੰ ਤਸੱਲੀ ਹੋਈ ਕਿ ਕੋਈ ਲੈਣ ਆਇਆ ਹੋਇਆ ਹੈ। ਪਰ ਜਦੋਂ ਅਸੀਂ ਬਾਹਰ ਨਿਕਲੇ ਤੇ ਸਮੁਚੀ ਨਾਮਧਾਰੀ ਸੰਗਤ ਨੂੰ ਵੇਖ ਕੇ ਅੰਦਾਜ਼ਾ ਹੋ ਗਿਆ ਕਿ ਇਹ ਸਾਨੂੰ ਲੈਣ ਨਹੀਂ, ਸਤਿਗੁਰੂ ਜੀ ਦੇ ਸੁਆਗਤ ਲਈ ਆਏ ਹਨ। ਇਸ ਦਾ ਭਾਵ ਸੀ ਕਿ ਸਤਿਗੁਰਾਂ ਵਾਲਾ ਜਹਾਜ਼ ਵੀ ਵਿਸ਼ਰਾਮ ਕਰਦਾ ਹੋਇਆ ਅਜੇ ਪਹੁੰਚਿਆ ਨਹੀਂ। ਸਾਡੇ ਵੇਖਦਿਆਂ ਹੀ ਸਤਿਗੁਰੂ ਜੀ ਵੀ ਆ ਗਏ। ਬਹੁਤ ਜ਼ਬਰਦਸਤ ਵਿਸ਼ੇਸ਼ ਮਹਿਮਾਨਾਂ ਵਾਲਾ ਸੁਆਗਤ ਹੋਇਆ। ਇੱਕ ਸ਼ਾਨਦਾਰ ਕੁਰਸੀ ਤੇ ਆਪ ਸਸ਼ੋਭਤ ਸਨ। ਸਾਧ ਸੰਗਤ ਨੇ ਫੁੱਲ ਹਾਰਾਂ ਨਾਲ ਲੱਦ ਦਿੱਤਾ। ਚਰਨ ਸਪਰਸ਼ ਹੋ ਰਹੇ ਸਨ ਅਤੇ ਸਭ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਸਨ। ਸੁਆਗਤ ਵਿੱਚ ਹਵਾਈ ਅੱਡੇ ਦੇ ਅਧਿਕਾਰੀ ਵੀ ਭਾਰੀ ਉਤਸ਼ਾਹ ਨਾਲ ਸ਼ਾਮਲ ਸਨ।

ਯੂ.ਕੇ. ਨਾਮਧਾਰੀ ਸੰਗਤ ਦੇ ਉਤਸ਼ਾਹੀ ਨੌਜਵਾਨ ਜਨਰਲ ਸਕੱਤਰ ਸੰਤ ਸੁਲੱਖਣ ਸਿੰਘ ਜੰਡੂ ਨੇ ਚਾਰਾਂ ਹੀ ਬੁਧੀਜੀਵੀਆਂ ਨੂੰ ਚੱਕਿਆ। ਸਾਊਥਾਲ ਸਤਿਗੁਰੂ ਜੀ ਦੇ ਡੇਰੇ ਪਰਸ਼ਾਦਾ ਛਕਾਇਆ ਫੇਰ ਪੈਟਰੋਲ ਪੁਆ ਕੇ ਉਸੇ ਵੇਲੇ ਬਰਮਿੰਘਮ ਲਈ ਚਾਲੇ ਪਾ ਦਿੱਤੇ। ਬਰਮਿੰਘਮ ਵਿੱਚ ਰਸਤੇ ਲੱਭਦੇ ਭੁਲਦੇ ਵੱਖ-ਵੱਖ ਘਰਾਂ ਵਿੱਚ ਰਾਤ ਆਰਾਮ ਲਈ ਪਹੁੰਚਦਿਆਂ ਸਵੇਰੇ ਤੜਕੇ ਆਸਾ ਦੀ ਵਾਰ ਵਿਚ ਜਾਣ ਲਈ ਤਿਆਰ ਹੋਣ ਦਾ ਸਮਾਂ ਆ ਗਿਆ, ਕਿਉਂਕਿ ਇੰਗਲੈਂਡ ਵਿਚ ਦਿਨ ਬਹੁਤ ਲੰਬਾ ਅਤੇ ਰਾਤ ਬਹੁਤ ਛੋਟੀ ਸੀ। ਅਸੀਂ ਗਰਮ-ਗਰਮ ਬਿਸਤਰੇ ਦੇ ਵਿਚੋਂ ਦੀ ਆਪਣੇ ਸਰੀਰ ਲੰਘਾ ਕੇ ਇਸ਼ਨਾਨ ਕਰ ਲਏ।

ਸ: ਮਹਿੰਦਰ ਸਿੰਘ ਸੰਧੂ ਮੀਤ ਪ੍ਰਧਾਨ ਹੋਰਾਂ ਤੜਕੇ ਗੱਡੀ ਵਿਚ ਬਿਠਾਇਆ ਤੇ ਜਦੋਂ ਅਸੀਂ ਦੀਵਾਨ ਵਿੱਚ ਪਹੁੰਚੇ ਤਾਂ ਦੀਵਾਨ ਅਸਥਾਨ ਖੱਚਾ-ਖੱਚ ਭਰਿਆ ਹੋਇਆ ਸੀ। ਦੀਵਾਨ ਅਸਥਾਨ ਕਵੈਂਟਰੀ ਰੋਡ ਤੇ ਬਣੇ ਨਾਮਧਾਰੀ ਗੁਰਦਵਾਰੇ ਜਿਸ ਨੂੰ ਧਰਮਸ਼ਾਲਾ ਆਖਿਆ ਜਾਂਦਾ ਹੈ, ਉਥੇ ਸੀ। ਇਹ ਗੁਰਦੁਆਰਾ ਇਕ ਪੁਰਾਣੇ ਸਿਨਮੇ ਨੂੰ ਖਰੀਦ ਕੇ ਸਥਾਪਤ ਕੀਤਾ ਗਿਆ ਹੈ ਅਤੇ ਸੰਨ ੧੯੮੪ ਦੇ ਬਰਮਿੰਘਮ ਵਿਚ ਨਾਮਧਾਰੀ ਹੋਲੇ ਤੋਂ ਪਹਿਲਾਂ ਦਾ ਖਰੀਦਿਆ ਹੋਇਆ ਹੈ। ਹੁਣ ਤਾਂ ਧਰਮਸ਼ਾਲਾ ਦਾ ਕਾਫੀ ਵਿਕਾਸ ਹੋਇਆ ਹੈ। ਦੋ ਵਿਸ਼ਾਲ ਹਾਲ ਹਨ। ਲੰਗਰ ਅਸਥਾਨ ਅਤੇ ਹੋਰ ਕਮਰੇ ਹਨ।

ਆਸਾ ਦੀ ਵਾਰ ਦਾ ਕੀਰਤਨ ਬਰਮਿੰਘਮ ਦੇ ਹੀ ਨੌਜਵਾਨ ਕਲਾਕਾਰਾਂ ਨੇ ਕੀਤਾ। ਭਾਰਤ ਤੋਂ ਇਸ ਵਾਰ ਹਜ਼ੂਰੀ ਰਾਗੀ ਜਥਾ ਨਹੀਂ ਸੀ ਆਇਆ ਪਰ ਇਥੋਂ ਦੇ ਜਥੇ ਸ. ਗੁਰਸ਼ਰਨ ਸਿੰਘ, ਡਾ. ਹਰਮਿੰਦਰ ਜੀਤ ਸਿੰਘ, ਗੁਰਮੁਖ ਸਿੰਘ, ਗੁਰਦੇਵ ਸਿੰਘ ਢੱਡਾ, ਗੁਰਦਿਤ ਸਿੰਘ ਪਨੇਸਰ ਤੇ ਕਿਰਪਾਲ ਸਿੰਘ ਪਨੇਸਰ ਆਦਿ ਨੇ ਹੀ ਬਹੁਤ ਰਸ ਭਰਿਆ ਕੀਰਤਨ ਕੀਤਾ। ਅਜ ਇਕ ਅਨੰਦ ਕਾਰਜ ਵੀ ਇਥੇ ਹੋਇਆ। ਲੰਗਰ ਵੀ ਇਥੇ ਹੀ ਸੀ।

ਮੁੱਖ ਸਮਾਗਮ ਅੱਜ ਹੀ ਸੀ ਇਸ ਲਈ ਸਾਡਾ ਸਾਰਾ ਦਿਨ ਹੀ ਸਰਗਰਮੀਆਂ ਭਰਪੂਰ ਰਿਹਾ।

## ਸਾਹਿਤਕਾਰਾਂ ਸੰਗ ਮਿਲਨੀ

ਸਾਨੂੰ ਦੱਸਿਆਂ ਗਿਆ ਕਿ ਅੱਜ ੯ ਵਜੇ ਸਵੇਰੇ ਜਨਾਬ ਅਹਿਮਦ ਸਲੀਮ, ਜਨਾਬ ਅਫ਼ਜ਼ਲ ਅਹਿਸਨ ਰੰਧਾਵਾ, ਸਯਦ ਆਸਿਫ ਸ਼ਾਹਕਾਰ ਆਦਿ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਸਤਿਗੁਰੂ ਜੀ ਦੇ ਡੇਰੇ ਆ ਰਹੇ ਹਨ। ਅਸੀਂ ਵਕਤ ਸਿਰ ਪਹੁੰਚ ਗਏ। ਆਸਿਫ ਸ਼ਾਹਕਾਰ ਤਾਂ ਬੈਂਕਾਕ ਵਿੱਚ ੧੯੮੩ ਵਿੱਚ ਵੀ ਮਿਲੇ ਸਨ। ਫੇਰ ਉਹ ਉਸੇ ਸਾਲ ਜਲੰਧਰ ਵੀ ਆਏ ਸਨ। ਅਸੀਂ ਲੇਖਕ ਸਭਾ ਵਲੋਂ ਉਹਨਾਂ ਨਾਲ ਸਮਾਗਮ ਵੀ ਰਚਾਇਆ ਸੀ। ਸਵਰਗੀ ਸ਼ਾਇਰ ਸ.ਐਸ.ਐਸ. ਮੀਸ਼ਾ ਦੇ ਉਹ ਮਹਿਮਾਨ ਰਹੇ ਸਨ। ਉਹਨਾਂ ਦਾ ਪਰਚਾ ਵੀ ਅਸੀਂ ਵਰਿਆਮ ਵਿੱਚ ਛਾਪਿਆ ਸੀ। ਇਸ ਸਾਲ ਉਹ ਮਲੇਰਕੋਟਲਾ ਸਮਾਗਮ, ਸ੍ਰੀ ਭੈਣੀ ਸਾਹਿਬ ਦੀ ਬਸੰਤ ਤੇ ਵੀ ਮਿਲੇ ਸਨ, ਪੰਜਾਬੀ ਸੱਥ ਲਾਂਬੜਾ ਵਲੋਂ ਉਹਨਾਂ ਦੇ ਸਨਮਾਨ ਸਮਾਗਮ ਵਿਚ ਵੀ ਅਸੀਂ ਸ਼ਾਮਲ ਸੀ ਅਤੇ ਦੇਸ਼ ਭਗਤ ਯਾਦਗਾਰ ਹਾਲ ਵਿਚ ਹੋਏ ਪੰਜਾਬੀ ਲੇਖਕ ਸਭਾ ਦੇ ਸਮਾਗਮ ਵਿਚ ਅਸੀਂ ਉਹਨਾਂ ਦਾ ਮਾਣ ਸਨਮਾਨ ਕੀਤਾ ਸੀ। ਇਹ ਉਹ ਦਿਨ ਸਨ ਜਦੋਂ ਹਿੰਦ-ਪਾਕ ਦੋਸਤੀ ਦੀਆਂ ਹਵਾਵਾਂ ਚਲ ਰਹੀਆਂ ਸਨ। ਜਨਾਬ ਅਹਿਮਦ ਸਲੀਮ ਦਾ ਨਾਮ ਕਿਸੇ ਸਮੇਂ ਏਧਰਲੇ ਪੰਜਾਬ ਵਿੱਚ ਮਸ਼ਹੂਰ ਸੀ। ਆਪਣੀ ਗਲ ਤੇ ਕਾਇਮ ਰਹਿਣ ਦੇ ਇਵਜ਼ਾਨੇ ਵਜੋਂ ਉਹਨਾਂ ਨੂੰ ਬਥੇਰੇ ਦੁਖ ਉਠਾਉਣੇ ਪਏ ਸਨ। ਇਸ ਕਰਕੇ ਬਹੁਤ ਅਦਬ ਸਤਿਕਾਰ ਵਾਲੀ ਉਹ ਸ਼ਖਸੀਅਤ ਗਿਣੇ ਜਾਂਦੇ ਸਨ।

ਜਨਾਬ ਅਫ਼ਜ਼ਲ ਅਹਿਸਨ ਰੰਧਾਵਾ ਦੀ ਇਹ ਸਿਫਤ ਸੀ ਕਿ ਉਹਨਾਂ ਦੀਆਂ ਕਹਾਣੀਆਂ ਤੇ ਨਾਵਲਾਂ ਵਿੱਚ ਸਿਖ ਕਰੈਕਟਰਾਂ ਦਾ ਖੁਲ੍ਹਾ ਜ਼ਿਕਰ ਹੁੰਦਾ ਹੈ। ਨਾਮਧਾਰੀਆਂ ਦਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖਸੀਅਤ ਦਾ ਜ਼ਿਕਰ ਵੀ ਉਹਨਾਂ ਦੀਆਂ ਕਹਾਣੀਆਂ ਵਿੱਚ ਹੈ। ਡਾ. ਕਰਨੈਲ ਸਿੰਘ ਥਿੰਦ ਉਦੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਪੰਜਾਬੀ

ਦੇ ਮੁਖੀ ਸਨ। ਉਹਨਾਂ ਮੈਨੂੰ ਇਕ ਕਹਾਣੀ ਵਰਿਆਮ ਵਿੱਚ ਛਾਪਣ ਲਈ ਭੇਜੀ 'ਬੰਨੇ ਚੰਨੇ ਦੇ ਭਰਾ'। ਰੰਧਾਵਾ ਸਾਹਿਬ ਦੀ ਲਿਖੀ ਕਹਾਣੀ ਡਾ. ਥਿੰਦ ਅਨੁਸਾਰ ਲੇਖਕ ਨੇ ਵਰਿਆਮ ਲਈ ਭੇਜੀ ਸੀ। ਇਸ ਕਹਾਣੀ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ, ਰੰਧਾਵਾ ਦੇ ਪਿਤਾ ਚੌਧਰੀ ਸਰਫਰਾਜ਼ ਖਾਨ ਉਹਨਾਂ ਦੇ ਪੱਗ ਵੱਟ ਭਰਾ ਚਾਚਾ ਟਹਿਲ ਸਿੰਘ ਨਾਮਧਾਰੀ ਪਾਤਰਾਂ ਵਜੋਂ ਸ਼ਾਮਲ ਸਨ। ਇਹ ਕਹਾਣੀ ਅਸੀਂ ਵਰਿਆਮ ਵਿੱਚ ਵੀ ਛਾਪੀ। ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਆਪਣੀ ਪਰਕਾਸ਼ਤ ਪੁਸਤਕ ਵਿਚ ਵੀ ਛਾਪੀ ਤੇ ਵਰਿਆਮ ਚੋਂ ਲੈ ਕੇ ੧੯੯੪ ਵਿੱਚ ਯੂ.ਕੇ. ਹੋਲਾ ਕਮੇਟੀ ਦੀ ਪੁਸਕਤ ਵਿਚ ਵੀ ਛਾਪੀ ਗਈ । ਫੇਰ ਥਾਈਂ-੨ ਨਕਲ ਹੋ ਕੇ ਛਪਦੀ ਰਹੀ। ਇਸ ਪੁਸਤਕ ਵਿਚਲੇ ਪਾਤਰ ਚਾਚਾ ਟਹਿਲ ਸਿੰਘ ਨੂੰ ਸੱਚੀ-ਮੁਚੀਂ ਪਰਤੱਖ ਰੂਪ ਵਿੱਚ ਡਾ. ਜਤਿੰਦਰਪਾਲ ਸਿੰਘ ਜੌਲੀ ਨੇ ਲੱਭ ਲਿਆ ਤੇ ਫੇਰ ਚਾਚਾ ਟਹਿਲ ਸਿੰਘ ਪਾਕਿਸਤਾਨ ਗਿਆ ਆਪਣੇ ਭਤੀਜੇ ਅਫਜ਼ਲ ਅਹਿਸਨ ਰੰਧਾਵਾ ਨੂੰ ਮਿਲਣ। ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਭੇਜੀ ਗਰਮ ਚਿੱਟੀ ਚੱਦਰ ਅਤੇ ਹੋਰ ਸੁਗਾਤਾਂ ਵੀ ਚਾਚਾ ਲੈ ਕੇ ਗਿਆ। ਇਸ ਕਾਰਜ ਵਿਚ ਮੇਰਾ ਵੀ ਕੁਝ ਸਹਿਯੋਗ ਸੀ। *ਰੰਧਾਵਾ ਦੇ ਪਿਤਾ ਜੀ ਸੁਰਗਵਾਸ ਹੋਏ ਤਾਂ ਵਰਿਆਮ ਵਿਚ* ਇਹ ਖਬਰ ਛਪੀ ਸੀ। ਪਰ ਰੰਧਾਵਾ ਨੂੰ ਮਿਲਣ ਦਾ ਸਮਾਂ ਨ ਬਣਿਆ। ਰੰਧਾਵਾ ਸਾਹਿਬ ਵਕਾਲਤ ਕਰਕੇ ਪਾਕਿਸਤਾਨ ਦੀ ਪਾਰਲੀਮੈਂਟ ਦੇ ਵੀ ਮੈਂਬਰ ਬਣ ਗਏ ਪਰ ਇਸੇ ਵਜਹ ਕਰਕੇ ਜਦੋਂ ਉਹ ੧੯੯੯ ਦਿੱਲੀ ਵਿੱਚ ਇਕ ਸਾਹਿਤਕ ਸਮਾਗਮ ਵਿੱਚ ਆਏ ਤਾਂ ਲੱਖ ਜਤਨਾਂ ਬਾਵਜੂਦ ਉਹ ਪੰਜਾਬ ਆਉਣ ਦੀ ਇਜਾਜ਼ਤ ਨਾ ਲੈ ਸਕੇ ਤੇ ਸਾਡੀ ਮੁਲਾਕਾਤ ਦਾ ਅਵਸਰ ਨਾ ਬਣਿਆ। ਡਾ. ਜੌਲੀ ਦਾ ਸੰਪਰਕ ਰੰਧਾਵਾ ਨਾਲ ਰਿਹਾ ਸਗੋਂ ਜੌਲੀ ਨੇ ਡਾਕਟਰੇਟ ਵੀ ਰੰਧਾਵਾ ਦੀਆਂ ਲਿਖਤਾਂ ਤੇ ਕੀਤੀ। ਰੰਧਾਵਾ ਪਰਿਵਾਰ ਅਤੇ ਚਾਚਾ ਟਹਿਲ ਸਿੰਘ ਦੀ ਕਹਾਣੀ ਜੌਲੀ ਨੇ "ਮੁੜ ਗੁਆਚੀ ਖੁਸ਼ਬੋ" ਸਿਰਲੇਖ ਹੇਠ ਲਿਖੀ ਜੋ ਵਰਿਆਮ ਦੇ ਅਪ੍ਰੈਲ ੧੯੯੩ ਅੰਕ ਵਿਚ ਪ੍ਰਕਾਸ਼ਤ ਹੋਈ। ਅਫ਼ਜ਼ਲ ਅਹਿਸਨ ਰੰਧਾਵਾ ਦੀ ਇਕ ਕਹਾਣੀ ਹੈ 'ਗੁਆਚੀ ਖੁਸ਼ਬੋ'। ਇਹ ਕਹਾਣੀ ਸੰਗ੍ਰਹਿ-ਮੁੰਨਾ ਕੋਹ ਲਾਹੌਰ ਵਿੱਚ ਛਪੀ ਸੀ। ਵਰਿਆਮ ਦੇ ਇਸੇ ਅੰਕ ਵਿੱਚ ਵੀ ਪ੍ਰਕਾਸ਼ਿਤ ਹੋਈ ਸੀ। ਇਸ ਕਹਾਣੀ ਵਿਚ ਸੀ ਚਾਚਾ ਟਹਿਲ ਸਿੰਘ ਦਾ ਜ਼ਿਕਰ ਇੰਜ ਹੈ।

"ਭੈਣੀ ਸਾਹਿਬ ਵਾਲੇ ਗੁਰੂ, ਦਾਇਰੇ ਵਾਲੇ ਬੋਹੜ ਥੱਲੇ ਸੰਗਤਾਂ ਲਾਈ ਬੈਠੇ ਸਨ। ਤੇਰੀ ਹਵੇਲੀ ਵਿਚ ਸੈਂਕੜੇ ਪ੍ਰਾਹੁਣਿਆਂ ਲਈ ਪ੍ਰਸ਼ਾਦੇ ਪੱਕ ਰਹੇ ਸਨ। ਬੇਸਮਝ ਮੁੰਡੇ ਲੁੱਕ-ਲੁੱਕ ਕੇ ਬੋਲੀਆਂ ਪਾਉਂਦੇ ਫਿਰਦੇ ਸਨ:

ਕੁਣਕਾ ਖਾਣ ਦੇ ਮਾਰੇ,
ਆ ਗਏ ਨਾਮਧਾਰੀਏ।

ਸਾਰੇ ਪਿੰਡ ਵਿਚ ਮੇਲਾ ਲੱਗਾ ਹੋਇਆ ਸੀ। ਅਸੀਂ ਵੀ ਨਿੱਕੇ-ਨਿੱਕੇ ਗੁਰੂ ਹੋਰਾਂ ਦੇ ਦਰਸ਼ਨ ਕਰਨ ਗਏ। ਹੋਰ ਵੀ ਲੋਕ ਦੂਰੋਂ-ਦੂਰੋਂ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਏ ਹੋਏ ਸਨ। ਤੂੰ ਪਾਲ ਸਿੰਘ ਤੇ ਮੈਨੂੰ ਫੜ ਕੇ ਗੁਰੂ ਹੋਰਾਂ ਸਾਹਮਣੇ ਖਲ੍ਹਾਰ ਦਿੱਤਾ।

"ਇਹ ਮੇਰੇ ਪੁੱਤਰ ਨੇ।" ਤੂੰ ਆਖਿਆ। ਪਾਲੇ ਦਾ ਸਿਰ ਨੰਗਾ ਸੀ ਤੇ ਓਸ ਨਿੱਕਾ ਜਿਹਾ ਜੂੜਾ ਘੁੱਟ ਕੇ ਬੰਨ੍ਹਿਆ ਸੀ। ਗੁਰੂ ਹੋਰਾਂ ਪਹਿਲੇ ਓਹਦੇ ਸਿਰ ਤੇ ਪਿਆਰ ਦਿੱਤਾ ਤੇ ਤੇਰੇ ਵਲ ਸਵਾਲੀਆ ਨਜ਼ਰਾਂ ਨਾਲ ਵੇਖਿਆ, ਜਿਵੇਂ ਪੁਛਦੇ ਹੋਣ, ਇਹ ਦੂਜਾ ਮੁਸਲਮਾਨ ਮੁੰਡਾ ਕੌਣ ਏ?"

'ਤੇ ਗੁਰੂ ਹੋਰਾਂ ਹੱਸ ਕੇ, ਦੋਹਾਂ ਹੱਥਾਂ ਨਾਲ ਮੇਰੇ ਸਿਰ ਤੇ ਪਿਆਰ ਦਿੱਤਾ ਤੇ ਦੁਆ ਦਿੱਤੀ।........."

ਸੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਹੀ ਅੱਜ ਇਹਨਾਂ ਲੋਕਾਂ ਨੂੰ ਮਿਲਣ ਦਾ ਅਵਸਰ ਬਣਿਆ ਸੀ। ਜਦੋਂ ਮੈਨੂੰ ਜਲੰਧਰ ਵਿੱਚ ਇਸ ਦੌਰੇ ਤੇ ਜਾਣ ਦਾ ਹੁਕਮ ਮਿਲਿਆ ਤਾਂ ਮੈਨੂੰ ਹੈਰਾਨੀ ਵੀ ਹੋਈ ਤੇ ਅਪਾਰ ਖੁਸ਼ੀ ਵੀ। ਇਸ ਸਮਾਗਮ ਤੇ ਜਨਾਬ ਇਲਿਆਸ ਘੁੰਮਣ ਹੋਰੀਂ ਵੀ ਆ ਰਹੇ ਦੱਸੇ ਗਏ ਸਨ। ਪਰ ਉਹ ਨਾ ਆ ਸਕੇ। ਰੰਧਾਵਾ ਸਾਹਿਬ ਤਾਂ ਉਚੇ ਲੰਮੇ ਤੇ ਚੌੜੇ ਦਰਸ਼ਨੀ ਪਹਿਲਵਾਨ ਵਰਗੇ ਜੁੱਸੇ ਵਾਲੇ ਸਨ। ਖੁਲੀਆਂ ਡੁਲੀਆਂ ਤੇ ਉਚੀਆਂ ਭਰਵੀ ਆਵਾਜ਼ ਵਿੱਚ ਗੱਲਾਂ ਕਰਨ ਵਾਲੇ। ਉਹਨਾਂ ਦਾ ਪਿਛਲਾ ਪਿੰਡ ਕਿਆਮ ਪੁਰ ਸਿਆਲਕੋਟ ਜ਼ਿਲੇ ਵਿਚ ਸਾਡੇ ਪਿੰਡ ਦੇ ਲਾਗੇ ਹੀ ਸੀ। ਏਸ ਵਾਸਤੇ ਉਹਨਾਂ ਦੀ ਬੋਲੀ ਦਾ ਰਸ ਵਿਸ਼ੇਸ਼ ਕਰਕੇ ਆਉਂਦਾ ਸੀ। ਅਹਿਮਦ ਸਲੀਮ ਮੁਕਾਬਲਤਨ ਰੰਧਾਵਾ ਦਾ ਪ੍ਰਤੀਰੂਪ ਹੀ ਸਨ। ਖਾਮੋਸ਼ ਤਬੀਅਤ ਪਿਛੇ-ਪਿਛੇ ਰਹਿਣਾ, ਇਕ ਸਾਦਗੀ ਦੀ ਮੂਰਤ ਪਰ ਕਮਾਂ ਦੀ ਲਿਸਟ ਲੰਮੀ। ਸਤਿਗੁਰੂ ਜੀ ਆਪਣੇ ਆਸਣ ਤੇ ਆ ਕੇ ਬਰਾਜ ਗਏ ਤਾਂ ਆਸਫ ਸ਼ਾਹਕਾਰ ਤੇ ਸਤਿਗੁਰੂ ਜੀ ਨੂੰ ਤੁਆਰਫ ਕਰਾਂਦਿਆਂ ਕਿਹਾ ਕਿ ਇਹ ਦੋ ਬੰਦੇ ਨੇ ਜਿਨ੍ਹਾਂ ਬਹੁਤ ਕੰਮ ਕੀਤੇ। ਰੰਧਾਵਾ ਸਾਹਿਬ ਨੇ ਖੁਲ ਕੇ ਗਲ ਕਰਦਿਆਂ ਕਿਹਾ "ਆਸਫ ਸ਼ਾਹਕਾਰ ਜਿਹੜਾ ਜੀ, ਬਹੁਤ ਕੰਮ ਚੰਗੇ ਕਰਦੈ ਬਹੁਤ ਮੰਦੇ ਕਰਦੈ। ਉਹਨਾਂ ਚੋਂ ਇਕ ਚੰਗਾ ਕੰਮ ਇਹ ਕਿ ਤੁਹਾਡੇ ਦਰਸ਼ਨ ਕਰਾ ਦਿੱਤੇ। ਬਾਕੀ ਪੰਜਾਬੀ ਦਾ ਰੌਲਾ-ਪੰਜਾਹ ਸਾਲ ਹੋ ਗਏ ਨੇ ਖੱਪ ਪਾਉਂਦਿਆਂ ਇਹ ਅਸੀਂ ਸੁੱਤਿਆ ਵੀ ਕਰਦੇ ਰਹਿਣੇ ਆਂ।

ਆਸਫ ਹੋਰਾਂ ਕਿਹਾ, "ਸਤਿਗੁਰੂ ਜੀ ਦਾ ਹੁਕਮ ਸੀ ਰੰਧਾਵਾ ਆਵੇ ਉਹ ਅਸਾਂ ਪੇਸ਼ ਕਰ ਦਿਤੈ।

ਸਤਿਗੁਰੂ ਜੀ ਦੱਸਿਆ ਕਿ ਸਾਡੇ ਇਤਿਹਾਸ ਵਿਚ ਇਕ ਟੋਬਾ ਟੇਕ ਸਿੰਘ ਦੇ ਨਿਵਾਸੀ ਰੱਬ ਨਿਵਾਜ਼ ਨਾਮ ਦੇ ਵਿਅਕਤੀ ਦਾ ਜ਼ਿਕਰ ਆਉਂਦਾ ਹੈ। ਘੋੜਿਆਂ ਦਾ ਸ਼ੌਕੀਨ ਸੀ, ਭਜਨ

ਪੁਛਿਆ ਸੀ, ਹੁੱਕਾ ਨਹੀਂ ਸੀ ਪੀਂਦਾ, ਜੇ ਪੀ ਕੇ ਕੋਈ ਆ ਜਾਵੇ ਤਾਂ ਕਹਿਣਾ ਪਹਿਲਾਂ ਬਾਹਰ ਚੂਲੀ ਕਰ ਫੇਰ ਅੰਦਰ ਲੰਘ। ਉਹਦਾ ਲੜਕਾ ਜੱਜ ਸੀ। ਅੱਗੇ ਲੜਕਾ ਨਹੀਂ ਸੀ। ਹੋਰ ਵਿਆਹ ਕਰਨ ਦੀਆਂ ਵੀ ਤਜਵੀਜ਼ਾਂ ਆਈਆਂ, ਪਰ ਰੱਬ ਨਿਵਾਜ਼ ਕਹੇ ਮੇਰੇ ਰੱਬ ਸਤਿਗੁਰੂ ਪ੍ਰਤਾਪ ਸਿੰਘ ਏ। ਜੋ ਉਹ ਆਖੇਗਾ ਮੈਂ ਕਰਾਂਗਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਸ਼ੀਰਵਾਦ ਨਾਲ ਲੜਕਾ ਹੋਇਆ। ਉਹਨਾਂ ਸਤਿਗੁਰੂਾਂ ਵਾਸਤੇ ਵੱਖਰਾ ਪਲੰਘ ਬਣਵਾਇਆ। ਇਕ ਦੁਧਾਰੂ ਪਸ਼ੂ ਸਤਿਗੁਰੂ ਜੀ ਨੂੰ ਅਰਪਿਤ ਕੀਤਾ।

ਸਤਿਗੁਰੂ ਜੀ ਨੇ ਕਿਹਾ ਕਿ ਉਹ ਪਰਿਵਾਰ ਨੂੰ ਲੱਭਣ ਵਾਸਤੇ ਮੈਂ ਲਾਹੌਰ ਇਲਿਆਸ ਘੁੰਮਣ ਹੋਰਾਂ ਨੂੰ ਟੈਲੀਫੋਨ ਕੀਤਾ ਸੀ। ਉਹਨਾਂ ਦੱਸਿਆ ਕਿ ਉਹ ਹੁਣ ਲਾਹੌਰ ਚਲੇ ਗਏ ਹਨ ਉਹਨਾਂ ਦਾ ਪਤਾ ਕਰਨਾ ਹੈ।

ਰੰਧਾਵਾ ਸਾਹਿਬ ਕਹਿਣ ਲੱਗੇ ਉਹਨਾਂ ਨੂੰ ਮੈਂ ਲੱਭਾਂਗਾ- ਤੇ ਨਾਲ ਹੀ ਦੱਸਿਆ ਕਿ ਐਨ ਏਦਾਂ ਦੀ ਗਲ ਚਾਚਾ ਟਹਿਲ ਸਿੰਘ ਨੇ ਸੁਣਾਈ ਸੀ। ਉਹ ਕਹਿੰਦੇ ਨੇ ਕਿ ਮੇਰੇ ਵਾਲਦ ਸਾਹਿਬ ਦੇ ਔਲਦਾ ਨਹੀਂ ਸੀ ਹੁੰਦੀ। ਉਹਨਾਂ ਫੇਰ ਸਤਿਗੁਰਾਂ ਨੂੰ ਅਰਜ਼ ਕੀਤੀ ਫੇਰ ਮੈਂ ਪੈਦਾ ਹੋਇਆ ਸਾਂ।

ਸਈਯਦ ਆਸਫ ਸ਼ਾਹਕਾਰ ਨੇ ਕਿਹਾ ਜੀ ਰੰਧਾਵਾ ਸਾਹਿਬ ਵੀ ਲੱਭਣਗੇ ਤੇ ਅਹਿਮਦ ਸਲੀਮ ਬੜਾ ਤਗੜਾ ਖੋਜੀ ਏ। ਇਹ ਦਸ ਰਿਹਾ ਸੀ ਕਿ ਇਹਨੇ ਸਤਿਗੁਰੂ ਰਾਮ ਸਿੰਘ ਜੀ ਦੀ ਖੋਜ ਕੱਢੀ। ਕੋਈ ੩੦੦ ਸੀ.ਆਈ.ਡੀ. ਦੀਆਂ ਰਿਪੋਰਟਾਂ ਸਨ। ਹੋਰ ਵੀ ਬਹੁਤ ਸਾਰੀਆਂ ਖੋਜਾਂ ਕੱਢੀਆਂ ਨੇ।

ਇਸਤੋਂ ਬਾਦ ਰੰਧਾਵਾ ਸਾਹਿਬ ਨੇ ਸਤਿਗੁਰੂ ਜੀ ਨੂੰ ਕੁਝ ਭੇਟਾਵਾਂ ਪੇਸ਼ ਕੀਤੀਆਂ। ਆਪਣੀਆਂ ਆਖਰੀ ਦੋ ਪੁਸਤਕਾਂ, ਇਕ ਕੱਪੜਾ ਜਿਸਦਾ ਨਾਮ ਸ਼ਾਇਦ ਅਜਰਕ ਸੀ ਜੋ ਸਿੰਧ ਦੀ ਕਲਚਰ ਦਾ ਸਿੰਬਲ ਕਿਹਾ। ਇਕ ਹੋਰ ਸਿੰਧ ਦੀ ਸੌਗਾਤ ਸੀ ਜਿਸ ਦਾ ਨਾਮ ਰਲੀ (ਸ਼ਾਇਦ) ਕਿਹਾ। ਇਹ ਪੰਜਾਬ ਦੀ ਰਜਾਈ ਦਾ ਬਦਲ ਸੀ ਪਰ ਇਹਦੇ ਵਿਚ ਰੂੰ ਨਹੀਂ ਸੀ। ਉਪਰ ਹੱਥ ਦੀ ਕਢਾਈ ਕੀਤੀ ਸੀ। ਉਹਨਾਂ ਕਿਹਾ ਜੀ ਇਹ ਖਾਸ ਸੌਗਾਤ ਹੈ ਸਿੰਧ ਦੀ। ਨਾਲ ਕਿਹਾ ਜੀ ਮੈਨੂੰ ਕੋਈ ਹੋਰ ਸ਼ੈਅ ਸੁੱਝੀ ਨਾ। ਨਾਲ ਦੱਸਿਆ ਕਿ ਚਾਚਾ ਟਾਹਿਲ ਸਿੰਘ ਆਂਹਦਾ ਹੁੰਦਾ ਸੀ ਕਿ ਜਦੋਂ ਕਿਤੇ ਜਾਣਾ ਹੋਵੇ ਤਾਂ ਖਾਲੀ ਹੱਥ ਨਹੀਂ ਜਾਈਦਾ। ਇਹ ਕਬੂਲ ਕਰੋ।

ਥੋੜ੍ਹੀ ਦੇਰ ਬਾਦ ਆਸਫ ਸ਼ਾਹਕਾਰ ਹੋਰਾਂ ਯੂ.ਕੇ. ਸੰਗਤ ਦੇ ਪ੍ਰਧਾਨ ਸੰਤ ਰਾਜਿੰਦਰ ਸਿੰਘ ਚਾਨਾ ਦੀ ਸਿਫਾਰਸ਼ ਕਰਦਿਆਂ ਸਤਿਗੁਰਾਂ ਨੂੰ ਕਿਹਾ, "ਇਹ ਬੰਦਾ 'ਚੰਨਾ' ਸਾਹਿਬ ਇਹਨੇ ਬੜਾ ਕੰਮ ਕੀਤੈ ਇਹਨੂੰ ਥਾਪੀ ਦਿਓ।" ਸਤਿਗੁਰਾਂ ਕਿਹਾ "ਕੰਨਾ ਲਾ ਲਿਆ ਕਰੋ"

(ਚੰਨਾ ਨੂੰ ਕੰਨਾ ਲਾਉਣ ਨਾਲ ਅਸਲੀ ਨਾਂਅ ਚਾਨਾ ਬਣ ਜਾਂਦੈ)

"ਇਹ ਹੈਗੈ ਰਾਜ ਜਿਹੜੈ ਸਮਝਦੈ ਇਥੇ ਇਟ ਲੌਣੀ ਚਾਹੀਦੀ ਏ ਇਥੇ ਤੋੜਣੀ ਚਾਹੀਦੀ ਐ", ਸਤਿਗੁਰਾਂ ਟਿਪਣੀ ਕੀਤੀ।

ਹੰਸਪਾਲ ਜੀ ਨੇ ਆਸਫ ਸਾਹਿਬ ਨੂੰ ਕਿਹਾ ਕਿ ਬਹੁਤ ਹਿੰਮਤ ਹੈ ਤੁਹਾਡੀ। ਆਸਫ ਕਹਿਣ ਲੱਗੇ ਇਹ ਇਹਨਾਂ (ਸਤਿਗੁਰਾਂ) ਸਭ ਕੁਝ ਕਰਾਇਆ।

ਸਤਿਗੁਰੂ ਜੀ ਨੇ ਆਸਫ ਹੋਰਾਂ ਬਾਰੇ ਟਿਪਣੀ ਕੀਤੀ।

"ਮੈਨੂੰ ਓਥੋਂ ਪ੍ਰੋਗਰਾਮ ਚੋਂ ਕੱਢਣਾ, ਇਥੇ ਲਿਆਉਣਾ ਇਹਦਾ ਈ ਕੰਮ ਐ"

ਇਹ ਤਾਂ ਮੁਢ ਐ ਨਾ ਜੀ। ਅਸੀਂ ਲਿਆਉਂਦੇ ਰਹਿਣੈ (ਆਸਫ)

ਰੰਧਾਵਾ ਸਾਹਿਬ ਕਿਹਾ, "ਭੈਣੀ ਸਾਹਿਬ ਦੇ ਦਰਸ਼ਨ ਤਾਂ ਉਹਨਾਂ ਕਰਨ ਨਹੀਂ ਦਿੱਤੇ ਨਾ ਹੋਰਨਾਂ ਨੇ ਕਰਨ ਦੇਣੇ ਨੇ ਏਥੇ ਦਰਸ਼ਨ ਹੋ ਗਏ ਜੀ। ਸਾਡਾ ਤਾਂ ਭੈਣੀ ਸਾਹਿਬ ਏਥੇ ਬਣ ਗਿਐ।

ਆਸਫ ਹੋਰਾਂ ਕਿਹਾ, "ਭੈਣੀ ਸਾਹਿਬ ਲੈ ਚਲਾਂਗੇ। ਸਰਕਾਰ ਮੈਂ ਓਥੇ ਗਿਆਂ। ਇਹਨਾਂ ਦੀ ਕਿਰਪਾ ਨਾਲ ਮੈਂ ਗਿਆਂ"

"ਉਹ ਕਾਕਾ ਤੂੰ ਸਰਕਾਰੀ ਦਰਬਾਰੀ ਬੰਦੈਂ। ਤੈਨੂੰ ਜਾਣ ਦਿੰਦੇ। ਸਾਨੂੰ ਨਹੀਂ ਜਾਣ ਦਿੰਦੇ।" ਰੰਧਾਵਾ ਵਿਡੋਂ ਬੋਲ ਰਿਹਾ ਸੀ। ਸਤਿਗੁਰੂ ਜੀ ਦੇ ਪੁੱਛਣ ਤੇ ਰੰਧਾਵਾ ਹੋਰਾਂ ਕਿਹਾ ਮੈਂ ਉਦੋਂ ਪਾਕਿਸਤਾਨ ਬਨਣ ਤੋਂ ਪਹਿਲਾਂ ਬਹੁਤ ਛੋਟਾ ਸਾਂ। ਮੈਂ ਭੈਣੀ ਸਾਹਿਬ ਨਹੀਂ ਗਿਆ।

ਮੈਂ ਥੋੜ੍ਹੀ ਕੁ ਦਖਲ ਅੰਦਾਜ਼ੀ ਕੀਤੀ ਕਿ ਇਹਨਾਂ ਨੇ ਲਿਖਿਆ ਤਾਂ ਇਵੇਂ ਹੈ ਜਿਵੇਂ ਅਖੀਂ ਵੇਖਿਆ ਹੋਵੇ।

ਰੰਧਾਵਾ ਦੀ ਵਿਆਖਿਆ ਸੀ ਕਿ ਇਹ ਸਭ ਚਾਚਾ ਟਹਿਲ ਸਿੰਘ ਤੋਂ ਹੀ ਗਲਾਂ ਕਰਦਿਆਂ ਸੁਣਿਆ ਸੀ।

ਆਸਫ ਸ਼ਾਹਕਾਰ ਨੇ ਦੱਸਿਆ ਕਿ ਇਹ ਦੋ ਬੰਦੇ ਨੇ ਦੋਹਾਂ ਪੰਜਾਬਾਂ ਨੂੰ ਜੋੜਨ ਵਾਲੇ। ਅਹਿਮਦ ਸਲੀਮ ਨੇ ਗੁਰਮੁਖੀ ਲਿਪੀ ਦੀ ਉਧਰ ਪਹਿਚਾਣ ਕਰਵਾਈ ਹੈ ਤੇ ਰੰਧਾਵਾ ਸਾਹਿਬ ਨੇ ਉਸ ਬੰਨੇ ਨਾਵਲਾਂ ਕਹਾਣੀਆਂ ਚ ਸਿਖਾਂ ਦੇ ਕਰੈਕਟਰ ਲਿਖੇ ਨੇ। ਬਹੁਤ ਸਾਰੇ ਬਚਨ ਬਲਾਸ ਹੁੰਦੇ ਰਹੇ। ਸਤਿਗੁਰੂ ਜੀ ਨੇ ਇਹ ਗਲ ਵੀ ਕਹੀ ਕਿ ਹਰਨੀਆਂ ਦੀ ਤਕਲੀਫ ਕਾਰਨ ਜ਼ਿਆਦਾ ਸਮਾਂ ਬੈਠਿਆ ਨਹੀਂ ਜਾਂਦਾ ਪਰ ਮੈਂ ਕਿਹਾ ਕਿ ਜਾਣਾ ਜ਼ਰੂਰ ਹੈ। ਰੰਧਾਵਾ ਸਾਹਿਬ ਨੇ ਸ. ਤਾਰਾ ਸਿੰਘ ਅਨਜਾਣ ਬਾਰੇ ਸਤਿਗੁਰੂ ਜੀ ਨੂੰ ਕਿਹਾ ਕਿ ਅਨਜਾਣ ਸਾਹਿਬ ਨਾਲ ਦਿਲੀ ਮੁਲਾਕਾਤ ਹੋਈ ਬਲਕਿ ਹੰਸਪਾਲ ਸਾਹਿਬ ਨਾਲ ਇਹਨਾਂ ਜੋੜਿਆ। ਬਹੁਤ ਪਿਆਰ ਕਰਦੇ ਨੇ ਮੇਰੇ ਨਾਲ। ਜਿੰਨਾ ਚਿਰ ਰਿਹਾ ਮੇਰੇ ਨਾਲ ਰਹੇ। ਇਕ ਦਿਨ ਸਕੂਟਰ ਤੇ ਸਾਰੀ ਦਿਲੀ ਘੁਮਾਈ। ਮੇਰੇ ਸਾਈਜ਼ ਦੀ ਬਨੈਣ ਲੱਭਦਿਆਂ ਬੜਾ ਸੁਆਦ ਆਇਆ।

ਅਨਜਾਣ ਜੀ ਨੇ ਕਿਹਾ ਕਿ ਜਦੋਂ ਚਿਠੀ ਆਉਂਦੀ ਏ ਆਪ ਨੂੰ ਨਮਸਕਾਰ ਲਿਖਦੇ ਰਹੇ ਨੇ।

ਰੰਧਾਵਾ ਕਹਿਣ ਲੱਗਾ ਜੀ ਸਾਡਾ ਹੈਡ ਤਾਂ ਇਧਰ ਈ ਏ ਜਿਹਨੂੰ ਉਰਦੂ ਵਿਚ ਕਿਬਲਾ ਆਖਦੇ ਏ। ਡਾ. ਜੌਲੀ ਨੂੰ ਮਿਲਣ ਦਾ ਵੀ ਇਹਨਾਂ ਲੇਖਕਾਂ ਨੂੰ ਖਾਸ ਨਸ਼ਾ ਸੀ। ਜੋ ਉਹਨਾਂ ਬਿਆਨ ਕੀਤੀ। ਇਸ ਖਾਸ ਬੈਠਕ ਬਾਦ ਸਾਰਾ ਲੇਖਕ ਜੱਥਾ ਕੇ. ਐਸ. ਚੌਹਾਨ ਹੋਰਾਂ ਦੇ ਨਿਵਾਸ ਤੇ ਗਿਆ ਜਿਥੇ ਇਹਨਾਂ ਦਾ ਡੇਰਾ ਸੀ।

ਸੋ ਲੇਖਕਾਂ ਦੀ ਸੰਗਤ ਵਿਚ ਵਾਹਵਾ ਦਿਨ ਲੰਘਿਆ ਅਤੇ ਸ਼ਾਮ ਚਾਰ ਵਜੇ ਅਸੀਂ ਬਰਮਿੰਘਮ ਦੇ ਗਵਾਂਢ ਵਿਚ ਵੈਸਟ ਬਰੋਮਵਿਚ ਦੇ ਟਾਊਨ ਹਾਲ ਵਿਚ ਮੁਖ ਫੰਕਸ਼ਨ ਵਾਸਤੇ ਪੁਜ ਗਏ।

ਸਾਰਾ ਟਾਊਨ ਹਾਲ ਅਤੇ ਉਪਰ ਗੈਲਰੀਆਂ ਲਬਾ ਲਬ ਭਰੀਆਂ ਪਈਆਂ ਸਨ। ਇਕ ਪਾਸੇ ਅਗਲੀਆਂ ਪੰਗਤੀਆਂ ਵਿਚ ਭਾਰਤ, ਪਾਕਿਸਤਾਨ, ਬੰਗਲਾਦੇਸ਼, ਨੇਪਾਲ ਆਦਿ ਦੇਸ਼ਾਂ ਦੀਆਂ ਅੰਬੈਸੀਆਂ ਦੇ ਮੁਖੀ ਅਤੇ ਹੋਰ ਪਤਵੰਤੇ ਬੈਠੇ ਸਨ। ਦੂਸਰੇ ਪਾਸੇ ਹੋਰ ਆਏ ਪ੍ਰਾਹੁਣੇ ਅਤੇ ਨਾਮਧਾਰੀ ਸੰਗਤਾਂ ਸਸ਼ੋਭਿਤ ਸਨ। ਉੱਚੇ ਸਟੇਜ ਦੇ ਪਿਛਲੇ ਪਾਸੇ ਵੱਡਾ ਸਾਰਾ ਕੱਪੜੇ ਦਾ ਮਾਟੋ ਸੀ ਜਿਸ ਤੇ ਲਿਖਿਆ ਸੀ ਜੇ.ਐਸ. ਚੌਹਾਨ ਟਰੱਸਟ। ਸਵੇਰ ਦੇ ਸਮਾਗਮ ਅਤੇ ਹੁਣ ਦੀਆਂ ਰੌਣਕਾਂ ਨੂੰ ਵੇਖ ਕੇ ਮੈਨੂੰ ੧੯੮੪ ਵਿਚ ਹੋਇਆ ਹੋਲੇ ਦਾ ਸਮਾਗਮ ਚੇਤੇ ਆਇਆ ਜੋ ਬਰਮਿੰਘਮ ਵਿਚ ਹੀ ਹੋਇਆ ਸੀ। ਉਦੋਂ ਵੀ ਦੇਸ਼-ਵਿਦੇਸ਼ 'ਚੋਂ ਸੰਗਤਾਂ ਇਕੱਤਰ ਹੋਈਆਂ ਸਨ। ਉਸ ਸਮੇਂ ਕਵੀ ਦਰਬਾਰ ਵਿਚ ਪ੍ਰਸਿੱਧ ਕਵੀ ਚੰਨਣ ਸਿੰਘ ਚਮਨ ਜੋ ਭਾਰਤ ਵਿਚੋਂ ਹੀ ਗਏ ਸਨ ਨੇ ਇਕ ਕਵਿਤਾ ਪੜ੍ਹੀ ਸੀ ਜੋ ਅੱਜ ਵੀ ਸਾਰਥਕ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਯੂ.ਕੇ. ਪਧਾਰਨ ਨੂੰ ਕੇਂਦਰੀ ਨੁਕਤਾ ਬਣਾਉਂਦੀ ਕਵਿਤਾ ਦੇ ਬੋਲ ਸਨ :

ਭਾਗਾਂ ਭਰੀ ਬਰਮਿੰਘਮ ਦੀ ਧਰਤੀਏ ਨੀ,
ਤੇਰੇ ਕੋਲ ਅੱਜ ਆਪ ਕਰਤਾਰ ਆਇਆ।
ਇਕ ਖਿੜੇ ਹੋਏ ਬਾਗ ਦਾ ਆਪ ਮਾਲੀ,
ਅੱਜ ਲੰਮੀਆਂ ਮੰਜ਼ਿਲਾਂ ਮਾਰ ਆਇਆ।
ਮਹਿਕੀ ਹਵਾ ਬਹਾਰਾਂ ਸ਼ਿੰਗਾਰ ਕੀਤਾ,
ਚੀਨੇ ਵਾਲੇ ਦਾ ਰੂਪ ਸਾਕਾਰ ਆਇਆ।
ਉਠੋ ਚਮਨ ਦੇ ਤਾਇਰੋ ਨਜ਼ਰ ਮਾਰੋ,
ਵੰਡਣ ਵਾਸਤੇ ਕੌਣ ਬਹਾਰ ਆਇਆ।
ਰੂਪ ਰੱਬ ਦਾ ਸੋਮਾ ਮੁਹੱਬਤਾਂ ਦਾ,
ਦਰਦ ਮੰਦ ਮਸੀਹਾ ਦਾ ਯਾਰ ਆਇਆ।
ਲੈਣ ਵਾਸਤੇ ਸਾਰ ਸੁਦਾਮਿਆਂ ਦੀ,
ਆਪ ਚੱਲ ਕੇ ਕ੍ਰਿਸ਼ਨ ਮੁਰਾਰ ਆਇਆ।
ਤਾਰਨ ਵਾਸਤੇ ਡੁਬਦੇ ਦਿਲਾਂ ਤਾਈਂ,
ਮਾਂਝੀ ਆਪ ਸਮੁੰਦਰੋਂ ਪਾਰ ਆਇਆ।
ਦਿਲਾਂ ਵਾਲਿਆਂ ਦੇ ਦਿਲ ਪਛਾਣਦੇ ਨੇ,
ਦਿਲਰੁਬਾ, ਦਿਲਜਾਨੀ, ਦਿਲਦਾਰ ਆਇਆ।
ਜਿਹਦੇ ਹੱਥ ਮਸੀਹਾ ਦੀਆਂ ਬਰਕਤਾਂ ਨੇ,
ਭੈਣੀ ਸਾਹਿਬ ਤੋਂ ਬੇਪਰਵਾਹ ਆਇਆ।
ਕਿਉਂ ਫਿਕਰ ਕਰੇਂਦੇ ਹੋ ਬੇੜਿਆਂ ਦਾ,
ਸਾਡੇ ਕੋਲ ਹੈ ਜਦੋਂ ਮਲਾਹ ਆਇਆ।
ਰੋਂਦੀ ਹੋਈ ਮਨੁੱਖਤਾ ਰਾਧਕਾਂ ਨੂੰ,
ਧੀਰਜ ਦੇਣ ਲਈ ਅੱਜ ਮੁਰਾਰ ਆਇਆ।
ਦੱਸਣ ਲਈ ਅਹਿੰਸਾ ਦਾ ਸਬਕ ਆਪੂੰ,
ਗੌਤਮ ਗਯਾ 'ਚੋਂ ਧਾਰ ਅਵਤਾਰ ਆਇਆ।
ਚੀਨੀ ਵਾਲੜੇ ਸੂਰਜ ਦੀ ਲੋਅ ਲੈ ਕੇ,
ਕਰਨ ਵਾਸਤੇ ਦੂਰ ਹਨੇਰ ਆਇਆ
ਰਹਿ ਗਿਆ ਅਧੂਰਾ ਰੰਗੂਨ ਜਿਹੜਾ
ਦੇਣ ਵਾਸਤੇ ਓਹੋ ਪੈਗ਼ਾਮ ਆਇਆ।
ਭਾਗ ਭਗਤਾਂ ਦੀ ਭਗਤੀ ਨੂੰ ਲਾਉਣ ਖਾਤਰ,
ਕਲੂਕਾਲ ਵਿਚ ਦੂਸਰਾ ਰਾਮ ਆਇਆ।
ਇਹਦੇ ਰੱਬੀ ਜਲਾਲ ਤੋਂ ਜਾਂ ਸਦਕੇ,
ਜਿਹੜਾ ਨੂਰ ਇਲਾਹੀ ਖਿਲਾਰਦਾ ਏ।
ਇਹਦੇ ਹੱਥ ਵਿਚ ਮਾਲਾ ਨਹੀਂ ਮਣਕਿਆਂ ਦੀ,
ਇਹਦੇ ਹੱਥ ਵਿਚ ਪਿਆਰ ਸੰਸਾਰ ਦਾ ਏ।
ਇਹ ਉਹ ਬਾਗ ਹੈ ਜਿਹਦੀ ਫਿਜ਼ਾ ਅੰਦਰ,
ਦਿਲ ਦੀ ਆਸ ਦੀਆਂ ਕਲੀਆਂ ਖਿਲਦੀਆਂ ਨੇ।
ਚੀਨੀ ਵਾਲੇ ਦੇ ਏਸ ਦਰਬਾਰ ਵਿਚੋਂ,
ਨਾਮ ਦਾਨ ਤੇ ਮੁਕਤੀਆਂ ਮਿਲਦੀਆਂ ਨੇ।
ਬੰਦਾ ਜਦੋਂ ਆਉਂਦਾ ਖਾਲੀ ਹੱਥ ਆਉਂਦਾ,
ਅਤੇ ਜਦੋਂ ਜਾਂਦਾ ਕੁਝ ਨਈਂ ਕੋਲ ਹੁੰਦਾ।
ਪਰ ਇਹ ਐਸਾ ਦਰਬਾਰ ਹੈ ਪਾਤਸ਼ਾਹ ਦਾ,
ਖਾਲੀ ਹੱਥ ਆਵੇ, ਭਰ ਕੇ ਝੋਲ ਜਾਂਦਾ।
ਇਹ ਉਹ ਦਰ ਹੈ ਕਿ ਜਿਥੋਂ ਝੋਲ ਅੰਦਰ,
ਬਿਨਾਂ ਮੰਗਿਆਂ ਬਰਕਤਾਂ ਪੈਂਦੀਆਂ ਨੇ।
ਆਸ ਰੱਖੀਏ ਆਸਾ ਦੀ ਵਾਰ ਉਤੇ,
ਆਸਾਂ ਕਦੋਂ ਅਧੂਰੀਆਂ ਰਹਿੰਦੀਆਂ ਨੇ।
ਜਦੋਂ ਤੀਕਰਾਂ ਰਹਿਣਗੇ ਚੰਨ ਤਾਰੇ,
ਰੁਤਾਂ ਜੱਗ ਤੇ ਆਉਂਦੀਆਂ ਰਹਿਣਗੀਆਂ।
ਉਦੋਂ ਤੀਕਰਾਂ ਵਾਵਾਂ ਵਲੈਤ ਦੀਆਂ,
ਬਾਤਾਂ ਤੇਰੀਆਂ ਪਾਉਂਦੀਆਂ ਰਹਿਣਗੀਆਂ।

ਪ੍ਰੋਗਰਾਮ ਠੀਕ ੪.੩੦ ਸ਼ਾਮ ਨੂੰ ਸ਼ੁਰੂ ਹੋ ਗਿਆ। ਸਟੇਜ ਦੀ ਕਾਰਵਾਈ ਦਾ ਸੰਚਾਲਨ ਸ੍ਰੀਮਤੀ ਕਰੁਣਾ ਲੂੰਬਾ ਕਰ ਰਹੇ ਸਨ। ਸਭ ਤੋਂ ਪਹਿਲਾਂ ਸੰਗੀਤ ਦਾ ਪ੍ਰੋਗਰਾਮ ਸੀ। ਪ੍ਰਸਿੱਧ ਸੰਤੂਰ

ਵਾਦਕ ਕਿਰਨਪਾਲ ਸਿੰਘ ਨੇ ਸੰਤੂਰ ਤੇ ਰਾਗ ਯਮਨ ਦੀਆਂ ਕਿਰਨਾਂ ਬਖੇਰੀਆਂ। ਸੰਤੂਰ ਵਾਦਨ ਬਾਦ ਸ੍ਰੀਮਤੀ ਤਾਜ ਮਠਾੜੂ ਅਤੇ ਸ: ਰਾਜਿੰਦਰ ਸਿੰਘ ਚਾਨਾ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਨੇ ਸੁਆਗਤੀ ਸ਼ਬਦ ਕਹੇ। ਉਨ੍ਹਾਂ ਨੇ ਸਤਿਗੁਰੂ ਜੀ ਨੂੰ ਜੀ ਆਇਆਂ ਕਿਹਾ ਅਤੇ ਆਪ ਜੀ ਵੱਲੋਂ ਅਮਨ ਅਤੇ ਏਕਤਾ ਵਾਸਤੇ ਕੀਤੇ ਉਪਕਾਰ ਯਾਦ ਕੀਤੇ ਗਏ।

ਫੇਰ ਇਕ ਲੰਮਾ ਸਿਲਸਲਾ ਸ਼ੁਰੂ ਹੋਇਆ ਸਟੇਜ ਤੇ ਜਾ ਕੇ ਆਏ ਵਿਸ਼ੇਸ਼ ਪ੍ਰਤਿਨਿਧੀਆਂ ਵੱਲੋਂ ਸਤਿਗੁਰੂ ਜੀ ਨੂੰ ਫੁਲਾਂ ਦੀਆਂ ਮਾਲਾਵਾਂ (ਹਾਰ) ਪੇਸ਼ ਕਰਨ ਦਾ। ਬਹੁਤ ਸਾਰੀਆਂ ਪ੍ਰਸਿੱਧ ਹਸਤੀਆਂ ਨੇ ਇਸ ਅਭਿੰਨਦਨ ਵਿਚ ਪ੍ਰਤਿਨਿਧ ਵਜੋਂ ਹਿੱਸਾ ਲਿਆ। ਕੁਝ ਕੁ ਦੇ ਨਾਮ ਹਨ ਭਾਰਤ ਦੇ ਕੌਂਸਲਰ ਜਨਰਲ ਮਿ: ਈ ਬਰਵਾ, ਮਿਸਟਰ ਕਬੀਰ ਬੰਗਲਾ ਦੇਸ਼ ਦੇ ਅਸਿਟੈਂਟ ਹਾਈ ਕਮਿਸ਼ਨਰ, ਪਾਕਿਸਤਾਨ ਦੇ ਕੌਂਸਲਰ ਜਨਰਲ ਅਸ਼ਰਫ ਸੌਂਦਰ ਖੋਸਾ, ਸ੍ਰੀ ਇਕਬਾਲ ਚੌਹਾਨ ਟਰੱਸਟ ਵੱਲੋਂ ਪ੍ਰਧਾਨ ਸ: ਰਾਜਿੰਦਰ ਸਿੰਘ ਚਾਨਾ, ਕੌਂਸਲਰ ਸ: ਤਰਸੇਮ ਸਿੰਘ, ਸ: ਸਰਦੂਲ ਸਿੰਘ ਮਰਵਾ, ਰਾਜ ਕੁਮਾਰ ਮਹਾਜਨ ਪ੍ਰਧਾਨ ਜਨਤਾ ਦਲ ਯੂ.ਕੇ. ਬਰਮਿੰਘਮ ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਸੁਰਜੀਤ ਸਿੰਘ ਸੂਰਧਰ ਅਤੇ ਜਨਰਲ ਸਕੱਤਰ ਸਰਜੀਤ ਸਿੰਘ ਚਾਨਾ ਆਦਿ।

ਚੌਹਾਨ ਟਰੱਸਟ ਦੇ ਪ੍ਰਧਾਨ ਸਯਦ ਆਸਿਫ ਸ਼ਾਹਕਾਰ ਨੇ ਸੁਆਗਤ ਕਰਦਿਆਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੋ ਕੰਮ ਕੀਤਾ ਉਹ ਪੰਜਾਬ ਪੰਜਾਬੀਆਂ ਅਤੇ ਮਨੁੱਖਤਾ ਲਈ ਸੀ। ਉਹ ਆਜ਼ਾਦੀ ਦੇ ਹੀਰੋ ਸਨ। ਉਨ੍ਹਾਂ ਨੂੰ ਕੇਵਲ ਨਾਮਧਾਰੀਆਂ ਦੇ ਗੁਰੂ ਕਹਿਣਾ ਉਨ੍ਹਾਂ ਨਾਲ ਜ਼ਿਆਦਤੀ ਹੈ। ਅੱਜ ਦਾ ਦਿਨ ਤਾਰੀਖੀ ਹੈ ਅਤੇ ਇਸ ਨੂੰ ਤਾਰੀਖੀ ਬਣਾਉਣ ਲਈ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਹੁਤ ਹੱਥ ਹੈ। ਮੇਰੀ ਦੁਆ ਹੈ ਕਿ ਸਾਡੀ ਸਾਂਝ ਬਣੀ ਰਹੇ। ਅੱਜ ਦਿਤਾ ਜਾਣ ਵਾਲਾ ਸਤਿਗੁਰੂ ਰਾਮ ਸਿੰਘ ਆਜ਼ਾਦੀ ਐਵਾਰਡ ਸਦਾ ਕਾਇਮ ਰਹੇ।

ਸ: ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ ਨੇ ਇਸ ਅਵਸਰ ਦੀ ਅਹਿਮੀਅਤ ਦੱਸਦਿਆਂ ਕਿਹਾ ਕਿ ਭਾਰਤ ਪਾਕਿਸਤਾਨ ਅਤੇ ਯੂ.ਕੇ. ਵਿਚੋਂ ਪ੍ਰਤਿਨਿਧ ਇਸ ਸਮਾਗਮ ਲਈ ਆਏ ਹਨ। ਸ੍ਰੀ ਸਤਿਗੁਰੂ ਜੀ ਆਪ ਆਏ ਹਨ ਇਹ ਬਹੁਤ ਮਾਣ ਦੀ ਗੱਲ ਹੈ। ਸਤਿਗੁਰੂ ਜੀ ਬਾਰੇ ਵਿਸ਼ੇਸ਼ ਤੌਰ 'ਤੇ ਬੋਲਦਿਆਂ ਉਨ੍ਹਾਂ ਆਪ ਦੀ ਪੀਚਵੀਂ ਨਿਤ ਕ੍ਰਿਆ ਆਪ ਦਾ ਖੇਡਣ ਦਾ ਸ਼ੌਕ ਇਸ ਉਮਰ ਵਿਚ ਵੀ ਡੰਡ ਬੈਠਕਾਂ ਦਾ ਵੀ ਜ਼ਿਕਰ ਕੀਤਾ ਅਤੇ ਨਿਰੰਤਰ ਸੰਗੀਤ ਸਾਧਨਾ ਦਾ ਵੀ ਖੇਤੀਬਾੜੀ ਦੇ ਸ਼ੌਕ ਦਾ ਵੀ ਅਤੇ ਅਧਿਆਤਮਕ ਉੱਚਤਾ ਦਾ ਵੀ, ਪੰਜਾਬੀ ਕਾਨਫਰੰਸਾਂ ਦੀ ਸਰਪ੍ਰਸਤੀ ਦਾ ਵੀ ਅਤੇ ਅੱਜ ਵਾਲਾ ਸਮਾਗਮ ਸੰਭਵ ਬਣਾਉਣ ਦਾ ਵੀ। ਖਾਲਸੇ ਦੀ ਤੀਜੀ ਸ਼ਤਾਬਦੀ ਦੀ ਮਹਾਨਤਾ ਵੀ ਦੱਸੀ ਅਤੇ ਦਿਲਾਂ ਦੀਆਂ ਸਾਂਝਾ ਕਾਇਮ ਕਰਨ ਦੀ ਵੀ ਗੱਲ ਕੀਤੀ।

ਅੱਜ ਦੇ ਸਨਮਾਨਿਤ ਹੋਣ ਵਾਲੇ ਵਿਸ਼ੇਸ਼ ਵਿਅਕਤੀਆਂ ਬਾਰੇ ਜਾਣ-ਪਛਾਣ ਪਤਰ ਮੈਂ ਪੜ੍ਹਣੇ ਸਨ ਪਰ ਮੇਰੇ 'ਤੇ ਜਜ਼ਬਾਤ ਭਾਰੂ ਸਨ। ਸਤਿਗੁਰੂ ਜਗਜੀਤ ਸਿੰਘ ਵੱਲੋਂ ਏਕਤਾ ਦੇ ਸੰਦੇਸ਼ ਵਜੋਂ ਕੀਨੀਆਂ ਵਿਚ ਵਿਸਾਖੀ ਰਲ ਕੇ ਮਨਾਉਣ ਦੀ ਪਹਿਲ ਦਾ ਜ਼ਿਕਰ ਕੀਤਾ। ਇਕ ਗਲ ਮੈਂ ਕਹੀ ਕਿ ਦਰਿਆ ਰਾਵੀ ਦੇ ਲਾਗੇ ਜ਼ਿਲ੍ਹਾ ਸਿਆਲਕੋਟ ਵਿਚ ਕਿਆਮਪੁਰ ਪਿੰਡ ਹੈ ਜਿਥੋਂ ਦਾ ਜਮਪਲ ਅਫਜ਼ਲ ਅਹਿਸਨ ਰੰਧਾਵਾ ਹੈ। ਇਸੇ ਦਰਿਆ ਲਾਗੇ ਬਾਠਾਂ ਵਾਲਾ ਪਿੰਡ ਹੈ ਜੋ ਸ: ਹਰਵਿੰਦਰ ਸਿੰਘ ਹੰਸਪਾਲ ਦਾ ਜੱਦੀ ਪਿੰਡ ਹੈ। ਰੰਧਾਵਾ ਪਾਕਿਸਤਾਨ ਦੀ ਪਾਰਲੀਮੈਂਟ ਦੇ ਮੈਂਬਰ ਬਣੇ ਅਤੇ ਹੰਸਪਾਲ ਭਾਰਤ ਦੀ ਪਾਰਲੀਮੈਂਟ ਦੇ। ਦੋਹਾਂ ਦੀ ਉਮਰ ਵੀ ਇਕੋ ਜਿੰਨੀ ਹੈ।

ਇਸ ਰੰਧਾਵੇ ਹੋਰਾਂ ਦਾ ਇਕ ਵਡੇਰਾ ਅਜਿਤਾ ਰੰਧਾਵਾ ਸੀ ਜਿਸ ਦਾ ਪਿਆਰ ਗੁਰੂ ਨਾਨਕ ਨਾਲ ਸੀ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਬੱਚਾ ਅਜਿਤਿਆ ਬਾਰਵਾਂ ਜਾਮਾ ਸੂਲੀ ਸ਼ਬਦ ਉਚਰੇਗਾ ਅਤੇ ਇਸ ਰੰਧਾਵੇ ਦਾ ਪਿਆਰ ਸਤਿਗੁਰੂ ਪ੍ਰਤਾਪ ਤੇ ਸਤਿਗੁਰੂ ਜਗਜੀਤ ਸਿੰਘ ਨਾਲ ਹੈ। ਇਸ ਵਾਸਤੇ ਜਜ਼ਬਾਤ ਦੇ ਰੌਂ ਵਿਚ ਸਮਾਂ ਲੱਗ ਜਾਣਾ ਕਾਬਲੇ ਮੁਆਫ਼ੀ ਗੁਨਾਹ ਹੈ।

ਇਨ੍ਹਾਂ ਤਿੰਨਾਂ ਵਿਅਕਤੀਆਂ ਬਾਰੇ ਸਫ਼ਿਆਂ ਦੇ ਸਫ਼ੇ ਮੇਰੇ ਕੋਲ ਪਏ ਸਨ ਦੱਸਣ ਵਾਸਤੇ ਪਰ ਸਮਾਂ ਨਹੀਂ ਸੀ। ਜਨਾਬ ਅਹਿਮਦ ਸਲੀਮ ਜਿਸ ਦਾ ਪੂਰਾ ਨਾਮ ਮੁਹੰਮਦ ਸਲੀਮ ਖਵਾਜਾ ਹੈ ਨੂੰ ਮੁੱਖ ਐਵਾਰਡ ਸਤਿਗੁਰੂ ਰਾਮ ਸਿੰਘ ਆਜ਼ਾਦੀ ਐਵਾਰਡ ਦਿੱਤਾ ਜਾਣਾ ਸੀ। ਗੁਜਰਾਤ ਤੇ ਜਿਹਲਮ ਦਾ ਇਹ ਸਜਨ, ਕਵੀ ਵੀ ਹੈ, ਐਡੀਟਰ ਵੀ ਹੈ ਪੱਤਰਕਾਰ ਵੀ ਹੈ ਅਤੇ ਹੋਰ ਬਹੁਤ ਕੁਝ। ਫਿਲਾਸਫ਼ੀ, ਤਵਾਰੀਖ, ਸਮਾਜ ਸ਼ਾਸਤਰ ਇਹਦੇ ਸ਼ੌਕ ਹਨ। ਪੰਜਾਬੀ, ਉਰਦੂ, ਹਿੰਦੀ, ਸਰਾਇਕੀ, ਸਿੰਧੀ ਪਸ਼ਤੋ ਅੰਗਰੇਜ਼ੀ ਭਾਸ਼ਾਵਾਂ ਦਾ ਇਹ ਜਾਣਕਾਰ ਹੈ। ਅਹਿਮਦ ਸਲੀਮ ਅਧਿਆਪਕ ਵੀ ਹੈ ਪੰਜਾਬੀ ਨੂੰ ਗੁਰਮੁਖੀ ਅਖਰਾਂ ਵਿਚ ਪੜ੍ਹਾਉਣ ਵਾਲਾ। ਕਈਆਂ ਅਖ਼ਬਾਰਾਂ ਰਸਾਲਿਆਂ ਵਿਚ ਸੰਪਾਦਕੀ ਕਾਰਜ ਕਰਨ ਵਾਲਾ, ਵੱਖ-ਵੱਖ ਮੁਲਕਾਂ ਵਿਚ ਅਨੇਕਾਂ ਸੈਮੀਨਾਰਾਂ, ਕਾਨਫਰੰਸਾਂ 'ਚ ਭਾਗ ਲੈਣ ਵਾਲਾ। ਇਤਿਹਾਸ, ਸਿਆਸਤ, ਕਲਾ ਸਾਹਿਤ, ਸੱਭਿਆਚਾਰ, ਅਨੁਵਾਦ ਆਦਿ ਦੀਆਂ ੯੦ ਤੋਂ ਵੱਧ ਪੁਸਤਕਾਂ ਦਾ ਲੇਖਕ ਹੈ। ਸੋ ਜਨਾਬ ਅਹਿਮਦ ਸਲੀਮ ਬਾਰੇ ਥੋੜ੍ਹਾ-ਥੋੜ੍ਹਾ ਦੱਸਦਿਆਂ ਵੀ ਕਾਫ਼ੀ ਹੋ ਗਿਆ।

ਜਨਾਬ ਅਹਿਮਦ ਸਲੀਮ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਹੱਥੀਂ ਖ਼ੂਬਸੂਰਤ ਮੋਮੈਂਟੋ ਅਤੇ ਸਨਮਾਨ ਸਮੱਗਰੀ ਪ੍ਰਦਾਨ ਕੀਤੀ।

ਦੂਸਰੇ ਵਿਅਕਤੀ ਸਨ ਜਨਾਬ ਅਫ਼ਜ਼ਲ ਅਹਿਸਨ ਰੰਧਾਵਾ। ਰੰਧਾਵਾ ਦੀ ਮਸ਼ਹੂਰੀ ਸਰਹੱਦਾਂ ਚੀਰ ਕੇ ਪਸਰੀ ਹੈ। ਰੰਧਾਵਾ ਜਟਾਂ ਦੀ ਗੋਤ ਹੈ, ਅਹਿਸਨ ਉਸਦਾ ਤਖ਼ਲਸ ਹੈ ਤੇ ਮੁਹੰਮਦ ਅਫ਼ਜ਼ਲ ਉਸਦਾ ਨਾਮ ਹੈ। ਇਹ ਸਭ ਮਿਲਕੇ ਨਵਾਂ ਸਾਹਿਤਕ ਨਾਮ ਬਣ ਗਿਆ ਹੈ ਅਫ਼ਜ਼ਲ ਅਹਿਸਨ ਰੰਧਾਵਾ। ਚੌਧਰੀ ਮੁਹੰਮਦ ਸਰਫਰਾਜ਼ ਖਾਂ ਰੰਧਾਵਾ ਦਾ ਹੋਣਹਾਰ ਸਪੁੱਤਰ ੧੯੩੭ ਵਿਚ ਅੰਮ੍ਰਿਤਸਰ ਵਿਚ ਹੀ ਜਨਮਿਆ ਸੀ ਅਤੇ ਇਸਦੀ ਬੋਲ ਬਾਣੀ ਵਿਚੋਂ ਮਾਝੇ ਅਤੇ ਦੜਪ (ਸਿਆਲਕੋਟ) ਦੀ ਮਿੱਠੀ ਖੁਸ਼ਬੋ ਆਉਂਦੀ ਹੈ। ਕਿੱਤੇ ਵਜੋਂ ਵੱਡਾ ਵਕੀਲ, ਸਿਆਸਤ ਵਿਚ ਦਿਲਚਸਪੀ ਰੱਖਣ ਵਾਲੇ ਰੰਧਾਵਾ ਦਾ ਅਸਲ ਇਸ਼ਕ ਸਾਹਿਤਕਾਰੀ ਹੀ ਹੈ। ਸਾਹਿਤਕਾਰੀ ਵਿਚ ਉਸਨੇ ਨਾਵਲ ਵੀ ਲਿਖੇ, ਕਹਾਣੀ ਵੀ ਅਤੇ ਸ਼ਾਇਰੀ ਵੀ ਲਿਖੀ। ਇਮ ਵਿਚ ਵਿਸਥਾਰ ਵਿਚ ਜਾਣ ਦਾ ਸਮਾਂ ਨਹੀਂ ਸੀ ਪਰ ਮੈਂ ਪੰਜਾਬੀ ਸੱਥ ਲਾਂਬੜਾ ਵੱਲੋਂ ਰੰਧਾਵਾ ਨੂੰ ਸਨਮਾਨਿਤ (ਗੈਰ ਹਾਜ਼ਰੀ ਵਿਚ) ਕਰਨ ਦਾ ਜ਼ਿਕਰ ਵੀ ਕੀਤਾ ਅਤੇ ਸੱਥ ਵੱਲੋਂ ਜਾਰੀ ਪਰਚੇ ਵਿਚੋਂ ਡਾ: ਕਰਨੈਲ ਸਿੰਘ ਥਿੰਦ ਦੀ ਇਹ ਟੂਕ ਜ਼ਰੂਰ ਪੜ੍ਹ ਕੇ ਸੁਣਾਈ।

...ਅਫ਼ਜ਼ਲ ਇਕ ਅਜਿਹਾ ਨਿਰਪੱਖ ਯੋਧਾ ਹੈ ਜਿਹੜਾ ਆਪਣੀ ਕਲਮ ਰਾਹੀਂ ਸਾਂਝੀ ਪੰਜਾਬੀਅਤ ਦਾ ਵਾਤਾਵਰਣ ਪੈਦਾ ਕਰਨ ਲਈ ਹੱਕ ਅਤੇ ਸੱਚ ਦੀ ਲੜਾਈ ਲੜ ਰਿਹਾ ਹੈ। ਉਹ ਉਸਾਰੂ ਸੋਚ ਵਾਲਾ ਸੁਲਝਿਆ ਹੋਇਆ ਅਦੀਬ ਹੈ ਜਿਸ ਦੀ ਹਰ ਲਿਖਤ ਨਫ਼ਰਤ ਦੀ ਥਾਂ ਪਿਆਰ ਤੇ ਮੁਹੱਬਤ ਦਾ ਪੈਗਾਮ ਦਿੰਦੀ ਹੈ। ਦੋਹਾਂ ਪੰਜਾਬਾਂ ਦੀ ਨਵੀਂ ਪੀੜ੍ਹੀ ਲਈ ਇਨ੍ਹਾਂ ਲਿਖਤਾਂ ਦਾ ਮਹੱਤਵ ਹੋਰ ਵੀ ਵਧੇਰੇ ਹੈ। ਜ਼ਿੰਦਗੀ ਬਾਰੇ ਉਸਦਾ ਨਜ਼ਰੀਆ ਵਿਸ਼ਾਲ ਹੈ। ਉਸਦੀਆਂ ਰਚਨਾਵਾਂ ਦਾ ਸਾਹਿਤਕ ਮਹੱਤਵ ਤਾਂ ਹੈ ਹੀ, ਪ੍ਰੰਤੂ ਇਨ੍ਹਾਂ ਦੀ ਸਮਾਜਿਕ ਤੇ ਸੱਭਿਆਚਾਰਕ ਅਹਿਮੀਅਤ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਲੇਖਕ ਨੂੰ ਆਪਣੀ ਜਨਮ-ਭੂਮੀ ਪੰਜਾਬ ਨਾਲ ਵਿਸ਼ੇਸ਼ ਮੋਹ ਹੈ। ਉਹਦੀਆਂ ਰਚਨਾਵਾਂ ਪੰਜਾਬੀ ਬੋਲੀ ਤੇ ਸਾਹਿਤ ਨੂੰ ਅਮੀਰ ਬਣਾਉਂਦੀਆਂ ਹਨ।

ਸਤਿਗੁਰੂ ਜੀ ਨੇ ਆਪਣੇ ਕਰ ਕਮਲਾ ਨਾਲ ਰੰਧਾਵਾ ਨੂੰ ਪੰਜਾਬੀ ਸਪੁੱਤਰ ਐਵਾਰਡ ਦੇ ਕੇ ਸਨਮਾਨਿਤ ਕੀਤਾ।

ਡਾ: ਜਤਿੰਦਰਪਾਲ ਸਿੰਘ ਜੌਲੀ ਬਾਰੇ ਬੋਲਦਿਆਂ ਕਿਹਾ ਕਿ ਜੌਲੀ ਛੋਟੀ ਉਮਰ ਵਿਚ ਵੱਡੀਆਂ ਮਲਾਂ ਮਾਰਨ ਵਾਲਾ ਜਵਾਨ ਹੈ। ਅੱਜਕੱਲ੍ਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸੀਨੀਅਰ ਲੈਕਚਰਾਰ ਹੈ। ਪੰਜਾਬੀ ਦੀ ਐਮ.ਏ.ਐਮ.ਫਿਲ, ਪੀ.ਐਚ.ਡੀ. ਉਰਦੂ, ਫਾਰਸੀ ਵਿਚ ਡਿਪਲੋਮਾ ਅਮਰੀਕਾ, ਇਜ਼ਰਾਈਲ, ਟਰਕੀ, ਇਟਲੀ, ਸਿੰਘਾਪੁਰ, ਹਾਂਗਕਾਂਗ, ਮਲੇਸ਼ੀਆ ਥਾਈਲੈਂਡ ਚੀਨ ਜਾਪਾਨ ਦੱਖਣੀ ਕੋਰੀਆ ਫਿਲੀਪੀਨਜ਼ ਤੇ ਪਾਕਿਸਤਾਨ ਦੀ ਯਾਤਰਾ ਤਾਂ ਕਰ ਚੱਕਾ ਹੈ ਪਰ ਇੰਗਲੈਂਡ ਪਹਿਲੀ ਵਾਰ ਆਇਆ। ਹੈ। ਪੁਸਤਕਾਂ ਦਾ ਲੇਖਕ, ਤਜਰਬਾਕਾਰ ਪ੍ਰਬੰਧਕ, ਅਨੇਕਾਂ ਸਨਮਾਨ ਪ੍ਰਾਪਤ ਕਰਤਾ, ਖੋਜ ਕਾਰਜ, ਸੰਪਾਦਨਾ ਸਹਿ ਸੰਪਾਦਨਾ, ਅਨੁਵਾਦ, ਲਿਪੀਆਂਤਰ, ਸਮੀਖਿਆਕਾਰ ਅਤੇ ਹੋਰ ਗਤੀਵਿਧੀਆਂ ਦਾ ਮਾਹਰ ਪੂਰਬੀ ਤੇ ਪੱਛਮੀ ਪੰਜਾਬ ਵਿਚ ਸਾਹਿਤ ਸਾਂਝ ਕਰਨ ਵਿਚ ਅਹਿਮ ਭੂਮਿਕਾ ਨਿਭਾ ਰਿਹਾ ਹੈ।

ਡਾ: ਜੌਲੀ ਨੂੰ ਸਤਿਗੁਰੂ ਜੀ ਨੇ 'ਸਾਂਝ ਸਾਥ ਐਵਾਰਡ' ਦੇ ਕੇ ਸਨਮਾਨਿਤ ਕੀਤਾ।

ਸਨਮਾਨਿਤ ਵਿਅਕਤੀਆਂ ਨੇ ਵੀ ਆਪ ਵਿਚਾਰ ਪੇਸ਼ ਕੀਤੇ। ਜਨਾਬ ਅਹਿਮਦ ਸਲੀਮ ਨੇ ਕਿਹਾ ਕਿ ਉਨ੍ਹਾਂ ਨੂੰ ਉਸ ਮਹਾਨ ਸ਼ਖ਼ਸੀਅਤ ਸਤਿਗੁਰੂ ਰਾਮ ਸਿੰਘ ਦੇ ਨਾਮ ਤੇ ਐਵਾਰਡ ਦਿੱਤਾ ਗਿਆ ਹੈ ਜਿਨ੍ਹਾਂ ਦੇ ਵਰੋਸਾਏ ਕੂਕਿਆਂ ਨੇ ਇਤਿਹਾਸ ਵਿਚ ਅਨੇਕਾਂ ਮੁਸੀਬਤਾਂ ਝਲੀਆਂ। ਉਨ੍ਹਾਂ ਜਾਨਾਂ ਵਾਰ ਕੇ ਤੋਪਾਂ ਦੇ ਮੂੰਹ ਭੰਨੇ। ਸਤਿਗੁਰੂ ਰਾਮ ਸਿੰਘ ਜੀ ਨੇ ਕੇਵਲ ਆਜ਼ਾਦੀ ਵਾਸਤੇ ਫਾਰਮੂਲੇ ਹੀ ਨਹੀਂ ਪੇਸ਼ ਕੀਤੇ ਸਗੋਂ ਇਸ ਵਾਸਤੇ ਮਹਾਨ ਘਾਲਣਾ ਘਾਲੀ। ਨਾਮਧਾਰੀ ਲਹਿਰ ਹਜ਼ਰੋ ਸ਼ਹਿਰ ਤੋਂ ਸ਼ੁਰੂ ਹੁੰਦੀ ਹੈ ਜੋ ਸਤਿਗੁਰੂ ਬਾਲਕ ਸਿੰਘ ਜੀ ਦਾ ਸਥਾਨ ਹੈ ਅਤੇ ਇਹ ਲਹਿਰ ਸਿਖਰ 'ਤੇ ਪੁੱਜਦੀ ਹੈ ਸ੍ਰੀ ਭੈਣੀ ਸਾਹਿਬ ਵਿਚ। ਦੋਹਾਂ ਸਥਾਨਾਂ ਵਿਚ ਸਰਹੱਦਾਂ ਕਾਰਨ ਦੂਰੀ ਬਣੀ ਹੋਈ ਹੈ। ਇਹ ਸਰਹੱਦਾਂ ਦੀ ਦੂਰੀ ਹਟਣੀ ਚਾਹੀਦੀ ਹੈ। ਸਾਨੂੰ ਦੋਹਾਂ ਦੇਸ਼ਾਂ ਦੀ ਸਲਾਮਤੀ ਚਾਹੀਦੀ ਹੈ। ਆਪਣੇ ਦੁੱਖ ਨੂੰ ਪੰਜਾਬ ਦੇ ਦੁੱਖ ਨਾਲ ਸਾਂਝਾ ਕਰਦਿਆਂ ਉਨ੍ਹਾਂ ਸ਼ੇਅਰ ਕਿਹਾ :-

ਪਾਟੀ ਚੁੰਨੀ ਦੇ ਵਾਂਗਰਾਂ ਦੁੱਖ ਸਾਡਾ
ਇਕ ਲੀਰ ਕਿਧਰੇ ਦੂਜੀ ਲੀਰ ਕਿਧਰੇ

ਜਨਾਬ ਅਹਿਮਦ ਸਲੀਮ ਨੇ ਹਲੀਮੀ ਅੰਦਾਜ਼ ਵਿਚ ਸੰਖੇਪ ਭਾਸ਼ਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਧੰਨਵਾਦ ਨਾਲ ਖਤਮ ਕੀਤਾ।

ਜਨਾਬ ਅਫ਼ਜ਼ਲ ਅਹਿਸਨ ਰੰਧਾਵਾ ਨੇ ਆਪਣੀ ਭਾਰੀ ਭਰਕਮ ਆਵਾਜ਼ ਵਿਚ ਕਿਹਾ ਕਿ ਮੈਂ ਪੰਜਾਬੀ ਦਾ ਇਕ ਤਾਲਿਬ ਇਲਮ (ਵਿਦਿਆਰਥੀ) ਹਾਂ। ਪੰਜਾਬੀ ਪੜ੍ਹਨਾ, ਪੰਜਾਬੀ ਵਿਚ ਹੀ ਰੋਣਾਂ ਅਤੇ ਖੁੱਸ ਗਏ ਪੰਜਾਬ ਉੱਤੇ ਅਫਸੋਸ ਕਰਨਾ। ਮੈਂ ਪੰਜਾਬੀ ਹਾਂ, ਮੁਸਲਮਾਨ ਹਾਂ ਤੇ ਮੈਂ ਪਾਕਿਸਤਾਨੀ ਹਾਂ। ਉਨ੍ਹਾਂ ਦੇਸ਼ ਵਿਦੇਸ਼ ਵਿਚ ਮਿਲੇ ਸਨਮਾਨਾਂ ਦਾ ਜ਼ਿਕਰ ਕੀਤਾ ਕਿ

ਇਹ ਕੇਵਲ ਪੰਜਾਬੀ ਜ਼ਬਾਨ ਕਰਕੇ ਹੀ ਮਿਲੇ। ਅਸੀਂ ੫੦ ਸਾਲ ਤੋਂ ਪੰਜਾਬੀ ਜ਼ੁਬਾਨ ਨੂੰ ਪਹਿਲੀ ਜਮਾਤ ਤੋਂ ਲਾਜ਼ਮੀ ਪੜ੍ਹਾਈ ਵਜੋਂ ਲਾਗੂ ਕਰਨ ਲਈ ਕੋਸ਼ਿਸ਼ ਕਰ ਰਹੇ ਹਾਂ ਪਰ ਇਹ ਮੰਗ ਪੂਰੀ ਨਹੀਂ ਹੋ ਰਹੀ। ਰੰਧਾਵਾ ਨੇ ਆਪਣੇ ਪਿਤਾ ਦੇ ਪਗ ਵਟ ਭਰਾ ਚਾਚਾ ਟਹਿਲ ਸਿੰਘ ਨਾਮਧਾਰੀ ਦਾ ਵਿਸ਼ੇਸ਼ ਜ਼ਿਕਰ ਕੀਤਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦਾ ਵੀ ਜਿਹੜੀ ਦੋਵਾਂ ਪਗ ਵੱਟ ਭਰਾਵਾਂ ਨੂੰ ਨਸੀਬ ਹੋਈ। ਉਨ੍ਹਾਂ ਕਿਹਾ ਕਿ ਮੈਂ ਸਤਿਗੁਰਾਂ ਦੇ ਦਰਸ਼ਨ ਕਰਨ ਤੇ ਪੁਰਾਣੇ ਰਿਸ਼ਤੇ ਨੂੰ ਮੁੜ ਉਸਾਰਨ ਆਇਆ ਹਾਂ।

ਡਾ: ਜਤਿੰਦਰਪਾਲ ਸਿੰਘ ਜੌਲੀ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਜਿਹੜੀਆਂ ਲਿਖਤਾਂ ਪੂਰਬੀ ਤੇ ਪੱਛਮੀ ਪੰਜਾਬੀ ਵਿਚ ਸਾਂਝ ਦੀ ਬਾਤ ਪਾਉਂਦੀਆਂ ਹਨ ਉਹ ਮੁਕੱਦਸ ਹਨ ਤੇ ਮੈਂ ਦੋਹਾਂ ਦੇਸ਼ਾਂ ਦੇ ਪਾਠਕਾਂ ਤੱਕ ਇਹ ਲਿਖਤਾਂ ਪਹੁੰਚਾਣ ਵਿਚ ਕਾਰਜਸ਼ੀਲ ਹਾਂ। ਰੰਧਾਵਾ ਅਤੇ ਇਲਿਆਸ ਘੁੰਮਣ ਜਿਹੇ ਲੋਕਾਂ ਨੂੰ ਉਧਰ ਸਿਖ ਕਿਹਾ ਜਾਂਦਾ ਹੈ ਤੇ ਸ਼ਾਇਦ ਇਹ ਪੂਰਬਲੇ ਜਨਮ ਵਿਚ ਇੰਜ ਹੀ ਹੋਣ। ਯੂਨੀਵਰਸਿਟੀ ਵਿਚ ਇਨ੍ਹਾਂ ਬਾਰੇ ਖੋਜ/ਲਿਖਣ ਕਾਰਜ ਕਰਕੇ ਤਸੱਲੀ ਹੁੰਦੀ ਹੈ।

ਸਮਾਗਮ ਨੂੰ ਕੌਂਸਲਰ ਸ: ਤਰਸੇਮ ਸਿੰਘ ਨੇ ਵੀ ਸੰਬੋਧਨ ਕੀਤਾ। ਭਾਰਤ ਦੇ ਕੌਂਸਲਰ ਜਨਰਲ ਈ. ਬਰਵਾ ਨੇ ਵੀ ਬੰਗਲਾਦੇਸ਼ ਦੇ ਸਹਾਇਕ ਕਮਿਸ਼ਨਰ ਮੁਹੰਮਦ ਇਨਾਮੁਲ ਕਬੀਰ ਨੇ ਵੀ ਤੇ ਹੋਰ ਪਧਾਰੇ ਪਤਵੰਤਿਆਂ ਨੇ ਵੀ। ਫੇਰ ਸਨਮਾਨ ਦੇਣ ਦਾ ਲੰਮਾ ਸਿਲਸਿਲਾ ਸ਼ੁਰੂ ਹੋਇਆ ਅਤੇ ਪ੍ਰਬੰਧਕਾਂ ਵੱਲੋਂ ਚੁਣੀਆਂ ਵੱਖ-ਵੱਖ ਸ਼ਖ਼ਸੀਅਤਾਂ ਨੂੰ ਮੋਮੈਂਟੋ ਦੇ ਕੇ ਨਿਵਾਜਿਆ ਗਿਆ। ਸਤਿਗੁਰੂ ਜੀ ਨੂੰ ਵੀ ਇਕ ਵਿਸ਼ੇਸ਼ ਮੋਮੈਂਟੋ ਟਰੱਸਟ ਦੇ ਪ੍ਰਧਾਨ ਆਸਫ ਸ਼ਾਹਕਾਰ ਹੋਰਾਂ ਵਲੋਂ ਭੇਟ ਕੀਤਾ ਗਿਆ। ਅੰਤ ਉੱਤੇ ਸਤਿਗੁਰੂ ਜੀ ਦੇ ਪ੍ਰਵਚਨ ਹੋਏ।

## ਸਤਿਗੁਰੂ ਜੀ ਵੱਲੋਂ ਆਸ਼ੀਰਵਾਦ

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਅੰਤ ਤੇ ਆਸ਼ੀਰਵਾਦ ਦੇ ਰੂਪ ਵਿਚ ਪ੍ਰਵਚਨ ਕੀਤੇ। ਆਪ ਨੇ ਕਿਹਾ ਕਿ ਪੰਜਾਬ ਵਿਚ ਗੁਰੂ ਨਾਨਕ ਦੇਵ ਜੀ ਦੇ ਸਰੂਪਾਂ ਨੇ ਦਰਸ਼ਨ ਦਿੱਤੇ। ਉਸੇ ਕੜੀ ਵਿਚ ਦੱਸਵੇ ਸਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਆਏ ਜੋ ਸਾਰਿਆਂ ਨੂੰ ਇਕੋ ਜਿਹਾ ਸਮਝਦੇ ਸਨ। ਉਨ੍ਹਾਂ ਨੂੰ ਦੇਖਣ (ਪਰਖਣ) ਲਈ ਉਨ੍ਹਾਂ ਸਾਹਮਣੇ ਦੋ ਘੜੇ ਰੱਖੇ ਗਏ। ਉਨ੍ਹਾਂ ਨੇ ਦੋਹਾਂ 'ਤੇ ਹੀ ਹੱਥ ਰੱਖ ਦਿੱਤੇ। (ਹਿੰਦੂ ਤੇ ਮੁਸਲਮਾਨ ਦੋਹਾਂ ਦੀ ਰੱਖਿਆ ਕਰਨ ਦਾ ਇਹ ਸੰਕੇਤ ਸੀ)। ਜਨਾਬ ਅਹਿਮਦ ਸਲੀਮ ਨੇ ਹਜ਼ਰੋ ਸਾਹਿਬ ਦਾ ਜ਼ਿਕਰ ਕੀਤਾ। ਹਜ਼ਰੋ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਿਆਈ ਮਿਲੀ। ਉਹ ਹਜ਼ਰੋ ਵਾਲੇ ਗੁਰੂ ਬਾਲਕ ਸਿੰਘ ਜੀ ਨੇ ਬਹੁਤ ਬੰਦਗੀ ਕੀਤੀ।

ਨਾਮਧਾਰੀ ਇਤਿਹਾਸ ਸਬੰਧੀ ਕਈ ਭੁਲੇਖੇ ਪਾਏ ਗਏ ਨੇ। ਕਿਹਾ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਸਰੀਰ ਸੰਨ ੧੮੮੫ ਵਿਚ ਸ਼ਾਂਤ ਹੋਇਆ। ਕਾਰਨ ਡਾਈਸੈਂਟਰੀ ਦੱਸਿਆ ਗਿਆ ਪਰ ਜੇਲ੍ਹ ਰਿਕਾਰਡ ਦੱਸਦੇ ਹਨ ਕਿ ਉਨ੍ਹਾਂ ਦਿਨਾਂ ਵਿਚ ਕਿਸੇ ਵੀ ਕੈਦੀ ਨੂੰ ਡਾਇਸੈਂਟਰੀ ਜਾਂ ਡਾਇਰੀਆ ਦੀ ਬੀਮਾਰੀ ਨਹੀਂ ਸੀ। ਸੰਨ ੧੮੮੬ ਦੀ ਇਕ ਚਿੱਠੀ ਵਿਚ ਲਿਖਿਆ ਗਿਆ ਹੈ ਕਿ ਇਨ੍ਹਾਂ ਨੂੰ ਕਿਸੇ ਦੂਰ Remote ਥਾਂ 'ਤੇ ਰੱਖਿਆ ਜਾਵੇ। ਇਕ ਆਲਮ ਸਿੰਘ ਐਸ.ਡੀ.ਓ. ਨੇ ਆਪ ਦੀ ਮੌਤ ਨੂੰ ਕੋਰਾ ਝੂਠ ਲਿਖਿਆ ਸੀ ਅਤੇ ਸਰਕਾਰ ਨੂੰ ਚਣੌਤੀ ਦਿੱਤੀ ਸੀ ਪਰ ਕੋਈ ਉਤਰ ਨਾ ਆਇਆ।

ਇਕ ਹੋਰ ਭੁਲੇਖਾ ਹੈ ਕਿ ਨਾਮਧਾਰੀਆਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ ਗਿਆ। ਬਿਸ਼ਨ ਸਿੰਘ ਇਕ ੧੨ ਸਾਲ ਦਾ ਬਾਲਕ ਸੀ ਉਸ ਨੇ ਅੰਗਰੇਜ਼ ਡਿਪਟੀ ਕਮਿਸ਼ਨਰ ਨੂੰ ਦਾੜ੍ਹੀ ਤੋਂ ਫੜਿਆ ਸੀ ਅਤੇ ਉਸ ਦੇ ਹੱਥ ਕੱਟ ਕੇ ਸ਼ਹੀਦ ਕਰ ਕੇ ਦਾੜ੍ਹੀ ਛਡਵਾਈ ਗਈ ਸੀ। ਸ਼ਹੀਦ ਵਰਿਆਮ ਸਿੰਘ ਨੂੰ ਇਸ ਬਹਾਨੇ ਛੱਡਿਆ ਜਾਣ ਲੱਗਾ ਕਿ ਉਹਦਾ ਕਦ ਛੋਟਾ ਹੋਣ ਕਰਕੇ ਤੋਪ ਦੇ ਸਾਹਮਣੇ ਨਹੀਂ ਆਉਂਦਾ ਤਾਂ ਉਹ ਪੈਰਾਂ ਹੇਠ ਢੀਮਾਂ ਆਦ ਰੱਖ ਕੇ ਉੱਚਾ ਹੋ ਗਿਆ। ਇਹ ਗੱਲਾਂ ਦੱਸਦੀਆਂ ਹਨ ਕਿ ਉਹ ਤੋਪ ਨਾਲ ਬੰਨ੍ਹ ਕੇ ਨਹੀਂ ਸਨ ਉਡਾਏ ਗਏ ਸਗੋਂ ਸਨਮੁਖ ਹੋ ਕੇ ਸ਼ਹੀਦ ਹੋਏ ਸਨ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਇਹ ਗਲ ਮੈਂ ਅੱਖੀਂ ਦੇਖੀ ਹੈ। ਆਪ ਲਿਖਦੇ ਹਨ ਕਿ ਉਹ ਇਓਂ ਤੋਪਾਂ ਵਲ ਆਏ ਜਿਵੇਂ ਪਤੰਗੇ ਦੀਵੇ ਵਲ ਜਾਂਦੇ ਹਨ।

ਦੀਵੇ ਪਰ ਜਯੋਂ ਆਇ ਪਤੰਗੇ
ਤਯੋਂ ਤੋਪਨ ਦਿਸ ਜਾਇ ਨਿਸ਼ੰਗੇ
ਉਡੇ ਖੁਸ਼ੀ ਹੂੈ ਹੂੈ ਕਰ ਸਾਰੇ
ਜਰਾ ਨ ਕੀਨੇ ਪਰਾਨ ਪਯਾਰੇ।

ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਉਪਕਾਰ ਕੀਤੇ। ਇਨਸਾਈਕਲੋਪੀਡੀਆ ਬਰਿਟੈਨਿਕਾ ਵਿਚ ਲਿਖਿਆ ਹੈ।

(Guru) Ram Singh, Sikh Philospher and reformer and the first Indian to use non co-operation and boycott of the British merchandise and services as a political weapon.

'(ਗੁਰੂ) ਰਾਮ ਸਿੱਖ ਫਿਲਾਸਫ਼ਰ ਤੇ ਸੁਧਾਰਕ ਅਤੇ ਅੰਗਰੇਜ਼ੀ ਵਪਾਰੀ ਮਾਲ ਤੇ ਨੌਕਰੀਆਂ ਪ੍ਰਤੀ ਨਾ ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲੇ ਪਹਿਲੇ ਭਾਰਤੀ ਹਨ।'

ਸਤਿਗੁਰੂ ਰਾਮ ਸਿੰਘ ਜੀ ਦਾ ਅਸਰ ਰਸੂਖ ਏਨਾ ਸੀ ਕਿ

ਇਕ ਛੋਟੇ ਜਿਹੇ ਪਿੰਡ ਭੈਣੀ ਸਾਹਿਬ ਵਿਚ ਕਾਬਲ ਦੇ ਸ਼ਹਿਜ਼ਾਦੇ ਆਏ। ਰੂਸ, ਨੇਪਾਲ, ਕਸ਼ਮੀਰ ਨਾਲ ਸਤਿਗੁਰਾਂ ਸੰਪਰਕ ਸਥਾਪਤ ਕੀਤੇ। ਕੂਕਾ ਅੰਦੋਲਨ ਜਿਹੀ ਮਿਸਾਲ ਸਾਰੀ ਦੁਨੀਆਂ ਵਿਚ ਨਹੀਂ ਮਿਲਦੀ।

ਦੇਸ਼ ਦੀ ਆਜ਼ਾਦੀ ਵਾਸਤੇ ਝਲੇ ਤਸੀਹਿਆਂ ਦਾ ਜ਼ਿਕਰ ਕਰਦਿਆਂ ਆਪ ਨੇ ਦੱਸਿਆ ਕਿ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਗਏ, ਸਮੁੰਦਰਾਂ ਵਿਚ ਡੋਬ ਦਿੱਤੇ ਗਏ। ਹੋਰ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ। ਕੇਵਲ ਅਖੰਡ ਪਾਠ ਕਰਨ ਵਾਲਿਆਂ ਨੂੰ ਸਤ-ਸਤ ਸਾਲ ਦੀ ਸਖ਼ਤ ਸਜ਼ਾ ਦਿੱਤੀ ਗਈ। ਜਿਸ ਬੀੜ ਤੋਂ ਪਾਠ ਕਰਦਿਆਂ ਸਜ਼ਾ ਮਿਲੀ ਉਹ ਬੀੜ ਸਾਡੇ ਕੋਲ ਹੈ। ਸਾਰੇ ਪਿੰਡ ਵਿਚ ਢੋਲ ਵਜਾ ਵਜਾ ਕੇ ਪੁਛਿਆ ਜਾਂਦਾ ਕਿ ਇਸ ਪਿੰਡ ਵਿਚ ਕੋਈ ਕੂਕਾ ਤਾਂ ਨਹੀਂ ਰਹਿੰਦਾ। ਜਿਥੇ ਕੂਕੇ ਹੁੰਦੇ ਉਸ ਪਿੰਡ ਦੇ ਨੰਬਰਦਾਰਾਂ ਨੂੰ ਸਜ਼ਾ ਦਿੱਤੀ ਜਾਂਦੀ।

ਸਤਿਗੁਰੂ ਰਾਮ ਸਿੰਘ ਜੀ ਨੇ ਜੋ ਕੁਝ ਕੀਤਾ ਇਹ ਆਤਮ ਗਿਆਨ ਨਾਲ ਕੀਤਾ। ਨਾਮ ਤੇ ਬਾਣੀ ਦਾ ਆਸਰਾ ਲੈ ਕੇ ਸਾਰਾ ਕੁਝ ਕੀਤਾ। ਅਕਾਲ ਪੁਰਖ ਦੀ ਰਜ਼ਾ ਨੂੰ ਸਭ ਤੋਂ ਉਤੇ ਮੰਨਿਆ।

ਬੜੀ ਖੁਸ਼ੀ ਹੈ ਕਿ ਸਾਰੇ ਇਕੱਠੇ ਹੁੰਦੇ ਹਾਂ। ਮੇਰਾ ਜੀਅ ਕਰਦੈ ਮੈਂ ਤੁਹਾਨੂੰ ਸਾਰਿਆਂ ਨੂੰ ਇਹ ਗੱਲ ਆਖਾਂ ਕਿ ਜਿਹੜਾ-ਜਿਹੜਾ ਵੀ ਆਪਣੇ-ਆਪਣੇ ਧਰਮ ਨੂੰ ਕੋਈ ਮੰਨਣ ਵਾਲਾ ਹੈ ਉਹ ਤੜਕੇ ਉਠਿਆ ਕਰੋ, ਮਾਸ, ਸ਼ਰਾਬ, ਅੰਡੇ, ਸਿਗਰਟ ਦੀ ਵਰਤੋਂ ਨਾ ਕਰੋ। ਰੱਬ ਨੂੰ ਆਪਣੇ-ਆਪਣੇ ਤਰੀਕੇ ਨਾਲ ਜ਼ਰੂਰ ਯਾਦ ਕਰਿਆ ਕਰੋ।

ਇਹ ਯਾਦ ਰੱਖੋ ਕਿ ਜਿਵੇਂ ਤੁਸੀਂ ਵੀਜ਼ਾ ਲਵਾ ਕੇ ਆਏ ਹੋ। ਜਦੋਂ ਮੁਕ ਜਾਣੈ ਇਥੇ ਰਹਿ ਨਹੀਂ ਸਕਣਾ। ਇਸੇ ਤਰ੍ਹਾਂ ਜਿਨ੍ਹਾਂ ਜਨਮ ਲਿਐ, ਸਾਨੂੰ ਵੀਜ਼ਾ ਮਿਲਿਐ ਐਨੇ ਸਾਲ ਨੂੰ ਆਪਣੀ ਉਮਰ ਭੋਗਣ ਤੋਂ ਬਾਅਦ ਚਲੇ ਜਾਣੈ।

ਜਿਵੇਂ ਇੰਗਲੈਂਡ ਵਿਚ ਆਏ ਹੋ। ਇਥੇ ਚੰਗੇ ਕੰਮ ਕਰ ਚਲੇ ਓ ਤੁਹਾਡੀ ਤਾਰੀਫ਼ ਹੋਵੇਗੀ। ਜੇ ਤੁਸੀਂ ਦੁਨੀਆ ਤੇ ਆਏ ਓ ਕੁਝ ਚੰਗੇ ਕੰਮ ਕੀਤੇ ਨੇ, ਏਥੇ ਤੇ ਅਗਲੀ ਦਰਗਾਹ ਵਿਚ ਤੁਹਾਡੀ ਤਾਰੀਫ਼ ਹੋਣੀ ਏ।

ਸਾਰੇ ਭਰਾ ਆਪਸ ਵਿਚ ਮਿਲ ਕੇ ਰਹੋ। ਸਿੱਖ-ਸਿੱਖ ਲੜਦੇ ਨੇ, ਮੁਸਲਮਾਨ-ਮੁਸਲਮਾਨ ਲੜਦੇ ਨੇ। ਇਹ ਸਾਰੀਆਂ ਲੜਾਈਆਂ ਖਤਮ ਕਰੋ। ਖ਼ੁਦਾ, ਭਗਵਾਨ, ਸਤਿਗੁਰੂ ਦਾ ਨਾਮ ਜਪੋ ਤਾਂ ਕਿ ਜੀਵਨ ਯਾਤਰਾ ਸਫਲ ਹੋਵੇ।

ਤਿਸ ਸਾਚੇ ਦੀਬਾਨ ਮਹਿ
ਪਲਾ ਨ ਪਕਰੈ ਕੋਇ।

ਆਪਣੇ ਅੰਦਰ ਝਾਤੀ ਮਾਰਨ ਵਾਸਤੇ ਪ੍ਰੇਰਦਿਆਂ ਆਪ ਨੇ ਫਰੀਦ ਜੀ ਦੇ ਸਲੋਕ ਦਾ ਹਵਾਲਾ ਦਿੱਤਾ।

ਫਰੀਦਾ ਜੇ ਤੂ ਅਕਲਿ ਲਤੀਫੁ
ਕਾਲੇ ਲਿਖੁ ਨ ਲੇਖ।
ਆਪਨੜੇ ਗਿਰੀਵਾਨ ਮਹਿ
ਸਿਰੁ ਨੀਵਾਂ ਕਰਿ ਦੇਖੁ।

ਅੰਤ ਉਤੇ ਆਪ ਨੇ ਭਾਰਤ ਤੇ ਪਾਕਿਸਤਾਨ ਦੇ ਪ੍ਰਧਾਨ ਮੰਤਰੀਆਂ ਵੱਲੋਂ ਭਾਰਤ ਪਾਕਿਸਤਾਨ ਵਿਚ ਇਕ ਦੂਜੇ ਦੇ ਆਉਣ ਜਾਣ ਦਾ ਰਾਹ ਖੋਲ੍ਹਣ ਲਈ ਧੰਨਵਾਦ ਕੀਤਾ।

ਹੁਣ ਕਵੀ ਦਰਬਾਰ ਆਰੰਭ ਹੋਇਆ। ਸਮਝਿਆ ਜਾਂਦਾ ਸੀ ਕਿ ਪਹਿਲਾ ਦੌਰ ਸਮਾਪਤ ਹੋਣ ਤੇ ਸਤਿਗੁਰੂ ਜੀ ਚਲੇ ਜਾਣਗੇ ਜਾਂ ਇਕ ਦੋ ਕਵੀ ਸੁਣ ਕੇ ਜਾਣਗੇ ਪਰ ਆਪ ਸਾਰੇ ਹੀ ਕਵੀ ਦਰਬਾਰ ਸਮੇਂ ਬੈਠੇ ਰਹੇ। ਸਯੀਅਦ ਆਸਫ ਸ਼ਾਹਕਾਰ ਹੋਰਾਂ ਮੇਰੇ ਨਾਂਹ-ਨੁਕਰ ਕਰਨ ਦੇ ਬਾਵਜੂਦ ਵੀ ਮੈਨੂੰ ਮੀਰੇ ਮੁਸ਼ਾਇਰਾ ਭਾਵ ਸਟੇਜ ਸਕੱਤਰ ਥਾਪ ਦਿੱਤਾ। ਕਵੀਆਂ ਵਿਚ ਜਨਾਬ ਅਬਦੁਲ ਰਸ਼ੀਦ, ਖਾਲਿਦ ਜ਼ਮਾਂ, ਸ੍ਰੀ ਕਮਲਜੀਤ ਸਿੰਘ, ਸ: ਬਸੰਤ ਸਿੰਘ ਬਸੰਤ, ਸ੍ਰੀ ਰਾਸ਼ ਚੌਹਾਨ, ਸੂਬਾ ਸੁਰਿੰਦਰ ਕੌਰ ਖਰਲ, ਸ: ਤਾਰਾ ਸਿੰਘ ਅਨਜਾਣ, ਸ: ਕਰਤਾਰ ਸਿੰਘ ਪੰਛੀ, ਹਰਜਿੰਦਰ ਸਿੰਘ ਕੰਵਲ, ਜਨਾਬ ਅਹਿਮਦ ਸਲੀਮ, ਡਾ: ਜੌਲੀ, ਅਫ਼ਜ਼ਲ ਅਹਿਸਨ ਰੰਧਾਵਾ ਨੇ ਭਾਗ ਲਿਆ। ਪ੍ਰੋਗਰਾਮ ਬਹੁਤ ਸਫਲ ਸੀ। ਸ੍ਰੀ ਸੰਜੀਵ ਲੂੰਬਾ ਨੇ ਧੰਨਵਾਦੀ ਸ਼ਬਦ ਕਹੇ ਤੇ ਪ੍ਰੋਗਰਾਮ ਸਮਾਪਤ ਹੋਇਆ।

ਪਰ ਅਜੇ ਪੂਰਾ ਸਮਾਪਤ ਨਹੀਂ ਸੀ। ਹੁਣ ਲੰਗਰ ਤਿਆਰ ਸੀ ਅਤੇ ਸਭ ਨੇ ਪ੍ਰੇਮ ਪੂਰਬਕ ਇਥੇ ਹੀ ਛਕਿਆ ਤੇ ਪ੍ਰੋਗਰਾਮ ਸਿਖਰ ਨੂੰ ਪੁੱਜਾ। ਲੰਗਰ ਤੋਂ ਪਹਿਲਾਂ ਮੇਰਾ ਦੋਹਤਾ ਦੂਰੋਂ ਨਸਾ ਆਇਆ ਤੇ ਜੱਫੀ ਪਾ ਕੇ ਕਹਿਣ ਲੱਗਾ ਨਾਨਾ ਜੀ ਵੈਰੀ ਲਾਂਗ ਸਪੀਚ, ਨਾਨਾ ਜੀ ਬੜੀ ਲੰਮੀ ਤਕ਼ਰੀਰ ਕੀਤੀ ਹੈ। ਮੇਰੇ ਬਾਰ-ਬਾਰ ਮਾਈਕ ਤੇ ਆਉਣ ਕਰਕੇ ਬੱਚੇ ਦੀ ਟਿਪਣੀ ਸੀ। ਮੈਨੂੰ ਸ਼ੱਕ ਹੋਇਆ ਕਿ ਸੱਚ ਮੁਚ ਹੀ ਬਹੁਤ ਨਾ ਬੋਲ ਗਿਆ ਹੋਵਾਂ ਪਰ ਫੇਰ ਖਿਆਲ ਆਇਆ ਸਟੇਜ ਸਕੱਤਰ ਦਾ ਬੋਲਣਾ ਕੋਈ ਸਪੀਚ ਥੋੜ੍ਹਾ ਹੁੰਦਾ ਹੈ।

ਭਾਰਤ ਤੋਂ ਆ ਕੇ ਪਹਿਲੇ ਦਿਨ ਹੀ ਏਨੇ ਪੀਚਵੇਂ ਪ੍ਰੋਗਰਾਮ ਸਨ। ਮੁੱਖ ਸਮਾਗਮ ਅੱਜ ਹੀ ਨਿਬੜ ਗਿਆ ਸੀ। ਸਭ ਕੁਝ ਵਧੀਆ-ਵਧੀਆ ਸੀ ਪਰ ਇਕ ਘਾਟ ਮੈਨੂੰ ਬਹੁਤ ਰੜਕ ਰਹੀ ਸੀ ਉਹ ਸੀ ਇੰਗਲੈਂਡ ਵਿਚ ਰਹਿੰਦੇ ਪੰਜਾਬੀ ਦੇ ਲੇਖਕਾਂ ਨਾਲ ਸੰਪਰਕ ਦੀ ਘਾਟ ਇਸ ਸਮਾਗਮ ਤੇ ਉਨ੍ਹਾਂ ਦਾ ਆਉਣਾ ਬਣਦਾ ਸੀ ਪਰ ਪਹੁੰਚ ਨਾ ਹੋ ਸਕੀ। ਦਿਲੀ ਤੋਂ ਸ. ਜਸਵਿੰਦਰ ਸਿੰਘ ਵੀ ਸਮਾਗਮ ਤੋਂ ਅਗਲੇ ਦਿਨ ਹੀ ਪੁੱਜੇ।

# ਤੁਹਾਡੇ ਸਤਿਗੁਰੂ ਤੋਂ ਪ੍ਰੇਮ ਫੁਟ-ਫੁਟ ਪੈ ਰਿਹਾ ਹੈ

—ਡਾਕਟਰ ਗੌਰਡਨ ਲਾਟੋ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਤਿੰਨ ਹਫਤੇ ਦੇ ਯੂ.ਕੇ. ਦੇ ਦੌਰੇ ਤੇ ਲੰਡਨ ਪਹੁੰਚਣ ਤੇ ੮ ਅਗਸਤ ੧੯੯੯ ਨੂੰ ਸਲੋਅ ਕਾਲਜ ਆਫ ਟੈਕਨੌਲੋਜੀ ਦੇ ਹਾਲ ਵਿਚ ਨਾਮਧਾਰੀ ਸੰਗਤ ਯੂ.ਕੇ. ਦੇ ਨਾਲ ਰਲਕੇ ਇਸ ਦੇਸ਼ ਵਿਚ ਬਹੁਤ ਸਾਰੀਆਂ ਭਾਰਤੀ ਤੇ ਅੰਗਰੇਜ਼ੀ ਸੰਸਥਾਵਾਂ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਹੁਤ ਸ਼ਾਨਦਾਰ ਤੇ ਨਿੱਘਾ ਸਵਾਗਤ ਕੀਤਾ ਗਿਆ। ਸੁਆਗਤੀ ਤਕਰੀਰਾਂ ਕਰਨ ਵਾਲਿਆਂ ਵਿਚ ਇਹ ਸ਼ਾਮਲ ਸਨ:

ਜਥੇਦਾਰ ਬਾਵਾ ਸਿੰਘ; ਜੀ ਨਾਮਧਾਰੀ ਸੰਗਤ ਯੂ.ਕੇ., ਸ੍: ਗੁਰਦਿਆਲ ਸਿੰਘ ਰੀਹਲ ਜੀ, ਰਾਮਗੜ੍ਹੀਆ ਇਤਿਹਾਸਕਾਰ; ਮਿਸਟਰ ਮਰਵਿਨ ਜੋਨਜ਼, ਲੀਡਰ ਸਲੋਅ ਕੌਂਸਲ; ਸ੍: ਜਸਪਾਲ ਸਿੰਘ ਭੰਵਰਾ ਜੀ ਸਕੱਤਰ ਰਾਮਗੜ੍ਹੀਆ ਸਭਾ; ਸਾਊਥਾਲ; ਡਾਕਟਰ ਗੌਰਡਨ ਲਾਟੋ, ਪ੍ਰਧਾਨ ਇੰਟਰਨੈਸ਼ਨਲ ਵੈਜੀਟੇਰੀਅਨ ਸੁਸਾਇਟੀ, ਸ੍: ਜਸਵੰਤ ਸਿੰਘ ਬੈਂਸ ਜੀ, ਚੇਅਰਮੈਨ ਕਮਿਊਨਿਟੀ ਰੀਲੇਸ਼ਨਜ਼ ਕਮਿਸ਼ਨ ਸਲੋਅ; ਸੰਤ ਸੁਰਜਨ ਸਿੰਘ ਜੀ, ਸਕੱਤਰ ਨਾਮਧਾਰੀ ਸੰਗਤ ਬਰਮਿੰਘਮ; ਸ੍: ਕੇ.ਐਸ. ਬਰਾੜ ਜੀ, ਪ੍ਰਧਾਨ ਨੈਸ਼ਨਲ ਅਕਾਲੀ ਦਲ; ਮਿਸਿਜ਼ ਵਾਟਸਨ, ਸਲੋਅ ਸ਼ਹਿਰ ਦੀ ਸਾਬਿਕਾ ਮੇਅਰ; ਪਦਮ ਸ੍ਰੀ ਡਾਕਟਰ ਤਾਰਾ ਪੀ. ਬਾਸੂ ਜੀ, ਜਨਰਲ ਸੈਕਟਰੀ ਇੰਡੀਆ ਲੀਗ; ਅਤੇ ਸੰਤ ਅਜੀਤ ਸਿੰਘ ਜੀ, ਨਾਮਧਾਰੀ ਸੰਗਤ ਯੂ.ਕੇ.।

ਅੱਗੇ ਲਿਖਿਆ ਪੰਜਾਬੀ ਅਨੁਵਾਦ ਡਾਕਟਰ ਗੌਰਡਨ ਲਾਟੋ ਜੀ ਦੀ ਇਸ ਅਵਸਰ 'ਤੇ ਅੰਗਰੇਜ਼ੀ ਵਿਚ ਕੀਤੀ ਗਈ ਤਕਰੀਰ ਦਾ ਹੈ।

ਸਾਧ ਸੰਗਤ ਜੀ!

ਮੈਂ ਆਪ ਜੀ ਦਾ ਬਹੁਤ ਹੀ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਇਸ ਇਕੱਤਰਤਾ ਵਿਚ ਆਉਣ ਦਾ ਮੌਕਾ ਦਿੱਤਾ ਹੈ। ਮੇਰੀ ਪਤਨੀ ਬਾਰਬਰਾ ਨੂੰ ਵੀ ਆਮੰਤ੍ਰਿਤ ਕੀਤਾ ਗਿਆ ਸੀ, ਪਰ ਉਹ ਨਾ ਆ ਸਕਣ ਦੀ ਮਾਫ਼ੀ ਚਾਹੁੰਦੀ ਹੈ। ਉਸ ਨੇ ਸ੍ਰੀ ਸਤਿਗੁਰੂ ਜੀ ਲਈ ਸ਼ੁੱਭ ਇੱਛਾਵਾਂ ਭੇਜੀਆਂ ਹਨ, ਜਿਨ੍ਹਾਂ ਲਈ ਉਸ ਦੇ ਮਨ ਵਿਚ ਅਥਾਹ ਸਤਿਕਾਰ ਤੇ ਯਾਦਾਂ ਹਨ।

ਇਕ ਛੋਟਾ ਜਿਹਾ ਬੱਚਾ ਆਪਣੀ ਮਾਤਾ ਜੀ ਨਾਲ ਬਾਜ਼ਾਰ ਸਬਜ਼ੀਆਂ ਤੇ ਫਲ ਲੈਣ ਲਈ ਗਿਆ। ਜਦੋਂ ਸਬਜ਼ੀਆਂ ਤੇ ਫਲ ਖ਼ਰੀਦ ਲਏ ਗਏ ਤਾਂ ਦੁਕਾਨਦਾਰ ਨੇ ਬੱਚੇ ਨੂੰ ਆਖਿਆ ਕਿ ਉਹ ਟੋਕਰੇ ਵਿਚੋਂ ਕੁਝ ਚੈਰੀਆਂ (Cherries) ਲੈ ਲਵੇ। ਬੱਚੇ ਨੇ ਨਾਂਹ ਵਿਚ ਸਿਰ ਹਿਲਾ ਦਿੱਤਾ।

ਦੁਕਾਨਦਾਰ ਨੇ ਫਿਰ ਬੜੇ ਪਿਆਰ ਨਾਲ ਆਖਿਆ, "ਕੀ ਤੈਨੂੰ ਚੈਰੀਆਂ (Cherries) ਚੰਗੀਆਂ ਨਹੀਂ ਲੱਗਦੀਆਂ?"

ਬੱਚੇ ਨੇ ਆਖਿਆ, 'ਜੀ ਹਾਂ, ਚੰਗੀਆਂ ਲੱਗਦੀਆਂ ਹਨ।"

"ਫਿਰ ਲੈ ਲੈ!"

ਬੱਚੇ ਨੇ ਫਿਰ ਨਾਂਹ ਵਿਚ ਸਿਰ ਹਿਲਾ ਦਿੱਤਾ।

ਦੁਕਾਨਦਾਰ ਨੇ ਆਪਣੇ ਹੱਥ ਨਾਲ ਚੈਰੀਆਂ (Cherries) ਦਾ ਬੁੱਕ ਭਰਕੇ ਇਕ ਲਿਫਾਫੇ ਵਿਚ ਪਾ ਕੇ ਬੱਚੇ ਨੂੰ ਦੇ ਦਿੱਤਾ, ਬੱਚੇ ਨੇ ਲੈ ਲਿਆ। ਜਦੋਂ ਦੋਵੇਂ ਮਾਂ ਪੁੱਤਰ ਵਾਪਸ ਜਾ ਰਹੇ ਸਨ ਤਾਂ ਮਾਂ ਨੇ ਪੁਛਿਆ, "ਕਾਕਾ ਤੂੰ ਆਪਣੇ ਆਪ ਚੈਰੀਆਂ ਕਿਉਂ ਨਾ ਚੁਕੀਆਂ, ਜਦ ਕਿ ਦੁਕਾਨਦਾਰ ਆਪ ਤੈਨੂੰ ਕਹਿ ਰਿਹਾ ਸੀ।"

ਬੱਚੇ ਨੇ ਜਵਾਬ ਦਿੱਤਾ, "ਮਾਤਾ ਜੀ! ਦੁਕਾਨਦਾਰ ਦਾ ਹੱਥ ਮੇਰੇ ਹੱਥ ਨਾਲੋਂ ਵੱਡਾ ਸੀ।"

ਉਸ ਨੇ ਉਸ ਮੌਕੇ ਦਾ ਪੂਰਾ ਲਾਭ ਉਠਾਇਆ।

ਮੈਂ ਮਹਿਸੂਸ ਕਰਦਾ ਹਾਂ ਕਿ ਜ਼ਿੰਦਗੀ ਵਿਚ ਇਨਸਾਨ ਨੂੰ ਮਨੁੱਖਤਾ ਦੀ ਸੇਵਾ ਕਰਨ ਦੇ ਬਹੁਤ ਮੌਕੇ ਮਿਲਦੇ ਹਨ। ਇਹ ਬਹੁਤ ਜ਼ਰੂਰੀ ਹੈ ਕਿ ਅਸੀਂ ਉਨ੍ਹਾਂ ਮੌਕਿਆਂ ਦਾ ਪੂਰਾ ਲਾਭ ਉਠਾਈਏ।

ਮੇਰੇ ਵੀਰ ਕੋਲ ਬਹੁਤ ਸੋਹਣੇ ਚਿੱਟੇ ਕਬੂਤਰ ਸਨ। ਮੈਨੂੰ ਯਾਦ ਹੈ ਕਿ ਹਰ ਰੋਜ਼ ਸਵੇਰ ਵੇਲੇ ਉਹ ਬਾਹਰ ਜਾ ਕੇ ਆਪਣੇ ਹੱਥ ਤੇ ਕੁਝ ਦਾਣੇ ਰੱਖ ਕੇ ਕਬੂਤਰਾਂ ਨੂੰ ਬੁਲਾਉਂਦਾ ਸੀ। ਉਨੀਂ ਦੇਰ ਤੱਕ ਕੋਈ ਵੀ ਕਬੂਤਰ ਦਾਣਾ ਖਾਣ ਲਈ ਅੱਗੇ ਨਹੀਂ ਸੀ ਵਧਦਾ, ਜਿੰਨੀ ਦੇਰ ਤੱਕ ਉਨ੍ਹਾਂ ਵਿਚੋਂ ਕਿ ਖਾਸ ਵਧ ਬਹਾਦਰ ਤੇ ਹੌਂਸਲੇ ਵਾਲਾ ਕਬੂਤਰ ਅੱਗੇ ਵਧ ਕੇ ਦਾਣਾ ਨਹੀਂ ਸੀ ਚੁਗਦਾ। ਬਾਕੀ ਦੇ ਫਿਰ ਉਸ ਦੇ ਮਗਰ ਲੱਗ ਜਾਂਦੇ ਸਨ। ਇਸੇ ਤਰ੍ਹਾਂ ਹੀ ਤੁਹਾਡੇ ਸਾਰਿਆਂ ਵਿਚੋਂ ਇਕ ਬਾਕੀਆਂ ਨਾਲੋਂ ਵਧ ਬਹਾਦਰ ਤੇ ਹੌਂਸਲੇ ਵਾਲਾ ਜਿਹੜਾ ਤੁਹਾਨੂੰ ਸਹਾਇਤਾ ਦੇ ਸਕਦਾ ਹੈ। ਤੁਸੀਂ ਬਹੁਤ ਖ਼ੁਸ਼ਕਿਸਮਤ ਹੋ, ਜਿਨ੍ਹਾਂ ਦਾ ਨੇਤਾ ਬਹੁਗੁਣੀ ਹੈ। ਸ੍ਰੀ ਸਤਿਗੁਰੂ ਜੀ ਮੇਰੇ ਬੜੇ ਗੂਹੜੇ ਮਿੱਤਰ ਨੇ ਅਤੇ ਮੈਂ ਉਨ੍ਹਾਂ ਨਾਲ ਪਿਤਾ ਪੁਤਰ ਵਾਲਾ ਰਿਸ਼ਤਾ ਮਹਿਸੂਸ ਕਰਦਾ ਹਾਂ ਅਤੇ ਮੈਂ ਆਸ ਕਰਦਾ ਹਾਂ ਕਿ ਉਹ ਵੀ ਮੇਰੇ ਪ੍ਰਤੀ ਇਸੇ ਤਰ੍ਹਾਂ ਹੀ ਮਹਿਸੂਸ ਕਰਦੇ ਨੇ।

ਈਸੀਸੀ ਦੇ ਸੰਤ ਫਰਾਂਸਿਸ ਇਕ ਦਿਨ ਆਪਣੇ ਚੇਲਿਆਂ ਸਮੇਤ ਬਾਹਰ ਗਏ। ਜਦੋਂ ਵਾਪਸ ਆਏ ਤਾਂ ਵੇਖਿਆ ਕਿ ਉਨ੍ਹਾਂ ਦੇ ਘਰ ਚੋਰੀ ਹੋ ਗਈ ਸੀ ਅਤੇ ਚੋਰ ਅਨਾਜ ਲੈ ਕੇ ਦੌੜ ਗਿਆ ਸੀ। ਉਨ੍ਹਾਂ ਦੇ ਚੇਲਿਆਂ ਨੂੰ ਬਹੁਤ ਤਕਲੀਫ਼ ਮਹਿਸੂਸ ਹੋਈ। ਉਨ੍ਹਾਂ ਜੰਗਲ ਵਿਚ ਜਾ ਕੇ ਚੋਰ ਨੂੰ ਅਨਾਜ ਦੀ ਬੋਰੀ ਸਣੇ ਫੜ ਲਿਆਂਦਾ ਅਤੇ ਸੰਤ ਫਰਾਂਸਿਸ ਸਾਹਮਣੇ ਲਿਆ ਖੜ੍ਹਾ ਕੀਤਾ। ਸੰਤ ਫਰਾਂਸਿਸ ਨੇ ਕਿਹਾ, "ਮੇਰੇ ਵੀਰ! ਮੈਨੂੰ ਅਫਸੋਸ ਹੈ ਕਿ ਤੈਨੂੰ ਇੰਨੀ ਭੁਖ ਲੱਗੀ ਸੀ, ਤੂੰ ਜੀਅ ਭਰ ਕੇ ਅੰਨ ਖਾਹ ਅਤੇ ਬਾਕੀ ਬਚਿਆ ਸਾਨੂੰ ਦੇ ਦੇਈਂ।"

ਇਹ ਪ੍ਰੇਮ ਦਾ ਸੁਨੇਹਾ ਸੀ ਅਤੇ ਇਸ ਵਾਰਦਾਤ ਤੋਂ ਬਾਅਦ ਉਹ ਚੋਰ ਸੰਤ ਫਰਾਂਸਿਸ ਦਾ ਚੇਲਾ ਬਣ ਗਿਆ। ਇਹ ਪ੍ਰੇਮ ਦੀ ਜਿੱਤ ਸੀ। ਤੁਹਾਡੇ ਸਤਿਗੁਰੂ ਜੀ ਤੋਂ ਪ੍ਰੇਮ ਫੁਟ-ਫੁਟ ਪੈ ਰਿਹਾ

ਹੈ। ਪ੍ਰੇਮ ਦੀ ਬਹੁਤ ਵੱਡੀ ਤਾਕਤ ਹੈ। ਮਨੁੱਖੀ ਪ੍ਰੇਮ ਅਤੇ ਆਤਮਕ ਪ੍ਰੇਮ ਦਾ ਫ਼ਰਕ ਹੈ। ਆਤਮਕ ਪ੍ਰੇਮ ਹਰ ਪਾਸੇ ਹੈ, ਮਨੁਖੀ ਪ੍ਰੇਮ ਇਕਤਰਫਾ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਨਾ ਸਿਰਫ ਆਪਣੇ ਮਨੁੱਖੀ ਸਾਥੀਆਂ ਨਾਲ ਹੀ ਦਇਆ ਵਰਤੀਏ ਸਗੋਂ ਕੁਦਰਤ ਦੇ ਹੋਰ ਜੀਵਾਂ ਜੰਤੂਆਂ ਲਈ ਭੀ। ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਸਾਨੂੰ ਧੀਰਜ ਅਤੇ ਸ਼ਾਂਤੀ ਸਿਖਣੀ ਚਾਹੀਦੀ ਹੈ। ਸ਼ੈਕਸਪੀਅਰ ਨੇ ਆਖਿਆ ਸੀ ਕਿ ਉਹ ਬੰਦੇ ਕਿੰਨੇ ਗਰੀਬ ਨੇ ਜਿਨ੍ਹਾਂ ਕੋਲ ਧੀਰਜ ਨਹੀਂ। ਸਾਨੂੰ ਧੀਰਜ ਵਾਲੇ ਹੋਣ ਦੀ ਬਹੁਤ ਲੋੜ ਹੈ ਤਾਂ ਕਿ ਅਸੀਂ ਸੰਸਾਰ ਦੀ ਠੀਕ ਢੰਗ ਨਾਲ ਸੇਵਾ ਕਰ ਸਕੀਏ।

ਚਰਚਿਲ ਇਕ ਬਹੁਤ ਹੀ ਸੂਝ ਵਾਲੇ ਵਿਅਕਤੀ ਸਨ। ਇਕ ਮੌਕੇ ਤੇ ਉਨ੍ਹਾਂ ਨੂੰ ਲੋਕਾਂ ਨੇ ਨੀਵਾਂ ਵੇਖਣਾ ਸ਼ੁਰੂ ਕਰ ਦਿੱਤਾ। ਬਰਨਾਰਡ ਸ਼ਾਹ ਨੇ ਉਸ ਨੂੰ ਇਕ ਚਿੱਠੀ ਲਿਖੀ ਜਿਸ ਵਿਚ ਉਸ ਨੇ ਇਹ ਆਖਿਆ, "ਮੇਰੇ ਨਵੇਂ ਨਾਟਕ ਨੂੰ ਪਹਿਲੇ ਦਿਨ ਜ਼ਰੂਰ ਵੇਖਣ ਆਉਣਾ। ਇਹ ਦੋ ਟਿਕਟਾਂ ਇਸ ਚਿੱਠੀ ਦੇ ਨਾਲ ਨੇ। ਇਕ ਤੁਹਾਡੇ ਲਈ ਅਤੇ ਇਕ ਤੁਹਾਡੇ ਮਿੱਤਰ ਲਈ, ਜੇ ਅਜੇ ਕੋਈ ਬਾਕੀ ਹੈਗਾ ਏ।"

ਚਰਚਿਲ ਨੇ ਜਵਾਬ ਲਿਖਿਆ, "ਪਿਆਰੇ ਬਰਨਾਰਡ, ਤੁਸੀਂ ਬਹੁਤ ਦਿਆਲੂ ਹੋ ਜਿਨ੍ਹਾਂ ਮੈਨੂੰ ਟਿਕਟਾਂ ਭੇਜੀਆਂ ਨੇ, ਮੈਂ ਚਾਹੁੰਦਾ ਸਾਂ ਕਿ ਮੈਂ ਤੁਹਾਡੇ ਨਾਟਕ ਦੀ ਪਹਿਲੀ ਰਾਤ ਸਮੇਂ ਆ ਕੇ ਦੇਖ ਸਕਦਾ ਪਰ ਸੰਭਵ ਨਹੀਂ। ਦੂਜੀ ਰਾਤ ਲਈ ਮੈਨੂੰ ਟਿਕਟਾਂ ਜ਼ਰੂਰ ਭੇਜਣੀਆਂ ਜੇ ਤੁਹਾਡਾ ਨਾਟਕ ਅਜੇ ਵੀ ਚਲ ਰਿਹਾ ਹੋਇਆ ਤਾਂ।

ਦੋਵਾਂ ਵਿਚੋਂ ਹਰ ਆਦਮੀ ਨੇ ਇਕ ਦੂਜੇ ਦੇ ਚੰਗੇ ਗੁਣ ਸਾਹਮਣੇ ਲੈ ਆਂਦੇ। ਮੇਰਾ ਪੂਰਨ ਵਿਸ਼ਵਾਸ ਹੈ ਕਿ ਸ੍ਰੀ ਸਤਿਗੁਰੂ ਜੀ ਸਾਡੇ ਵਧੀਆ ਅੰਦਰੂਨੀ ਗੁਣਾਂ ਨੂੰ ਸਾਹਮਣੇ ਲੈ ਆਉਂਦੇ ਨੇ। ਇਹ ਉਨ੍ਹਾਂ ਦਾ ਇਕ ਬਹੁਤ ਵੱਡਾ ਗੁਣ ਹੈ। ਮੈਨੂੰ ਹਾਲੈਂਡ ਵਿਚ ਵੀ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ ਅਤੇ ਮੈਂ ਸ਼ਬਦਾਂ ਵਿਚ ਬਿਆਨ ਨਹੀਂ ਸੀ ਕਰ ਸਕਦਾ, ਜਿਹੜਾ ਅਸਰ ਉਨ੍ਹਾਂ ਦੇ ਦਰਸ਼ਨਾਂ ਦਾ ਮੇਰੇ ਉੱਤੇ ਹੋਇਆ।

ਮੇਰਾ ਯਕੀਨ ਹੈ ਕਿ ਸ੍ਰੀ ਸਤਿਗੁਰੂ ਜੀ ਦਾ ਇਥੋਂ ਦਾ ਦੌਰਾ ਖ਼ੂਬ ਖੁਸ਼ੀਆਂ ਭਰਿਆ ਹੋਵੇਗਾ ਜਿਸ ਰਾਹੀਂ ਸਾਨੂੰ ਸਭ ਨੂੰ ਸ਼ਕਤੀ ਮਿਲੇਗੀ ਅਤੇ ਰੂਹਾਨੀਅਤ ਵਧੇਗੀ। ਅਕਾਲ ਪੁਰਖ ਉਨ੍ਹਾਂ ਨੂੰ ਅਤਿ ਦੀਰਘ ਆਯੂ ਪ੍ਰਦਾਨ ਕਰੇ ਤਾਂ ਕਿ ਉਹ ਮਨੁੱਖਤਾ, ਜੀਵ ਜੰਤੂ ਅਤੇ ਪਰਮਾਤਮਾ ਦੀ ਵਧ ਤੋਂ ਵੱਧ ਸੇਵਾ ਕਰ ਸਕਣ।

---

# ਪ੍ਰਭ ਦੇਖਦਿਆ ਦੁਖ ਭੁਖ ਗਈ

**—ਜਗਦੀਸ਼ ਸਿੰਘ**

੨੧ ਮਈ ੧੯੯੯ ਆਸਾ ਦੀ ਵਾਰ ਦਾ ਕੀਰਤਨ ਇੰਗਲੈਂਡ ਦੇ ਰਾਗੀਆਂ ਦੁਆਰਾ ਸਾਊਥਾਲ ਵਿਚ ਹੋ ਰਿਹਾ ਸੀ। ਵਨ ਸੁਵੰਨੀਆਂ ਗੀਤਾਂ ਨਾਲ ਸ਼ਬਦ ਪੜ੍ਹੇ ਜਾ ਰਹੇ ਸਨ, ਛੰਤ ਗਾਏ ਜਾ ਰਹੇ ਸਨ। ਸ. ਕਮਲਜੀਤ ਸਿੰਘ ਚਾਨਾ ਦਿਲਰੁਬਾ ਸਾਜ਼ ਨਾਲ ਸਾਰਿਆਂ ਨਾਲ ਹੀ ਤੜਕੇ ਢਾਈ ਵਜੇ ਤੋਂ ਹੀ ਕੀਰਤਨ ਵਾਸਤੇ ਚੌਂਕੜੀ ਮਾਰ ਕੇ ਬੈਠੇ ਹੋਏ ਸਨ। ਸਾਹਮਣੇ ਸਤਿਗੁਰੂ ਜਗਜੀਤ ਸਿੰਘ ਜੀ ਸਸ਼ੋਭਿਤ ਸਨ। ਹਜ਼ੂਰ ਆਪ ਵੀ ਸ਼ਬਦ ਉਚਾਰਨ ਕਰਦੇ ਅਤੇ ਸਾਰੇ ਰਾਗੀ ਸ਼ਬਦ ਤੁਕ ਅਤੇ ਗੀਤ ਨੂੰ ਫੜ ਕੇ ਅੱਗੇ ਵਿਸਥਾਰ ਦਿੰਦੇ। ਦੋ ਘੰਟੇ ਦੀ ਇਕ ਟੱਕ ਬੈਠਕ ਨਾਲ ਗਾਉਣਾ ਇਹ ਭਾਰੀ ਜ਼ੋਰ ਦਾ ਕੰਮ ਹੁੰਦਾ ਹੈ। ਥਕਾਵਟ ਵੀ ਹੁੰਦੀ ਹੈ। ਆਸਾ ਦੀ ਵਾਰ ਅੰਤਮ ਸਲੋਕ ਦੇ ਲਾਗੇ ਹੀ ਸੀ। ਮੇਰੀ ਨਜ਼ਰ ਕਮਲਜੀਤ ਸਿੰਘ ਚਾਨਾ ਨਾਲ ਮਿਲੀ। ਉਹਨਾਂ ਥਕਾਵਟ ਦਾ ਇਸ਼ਾਰਾ ਵੀ ਕੀਤਾ ਪੇਟ ਤੇ ਹੱਥ ਫੇਰ ਕੇ ਭੁੱਖ ਦਾ ਸੰਕੇਤ ਵੀ ਕੀਤਾ। ਐਨ ਉਸ ਵੇਲੇ ਬਾਈਵੀਂ ਪਉੜੀ ਚੋਂ ਤੁਕ ਪੜ੍ਹੀ ਜਾ ਰਹੀ ਸੀ। "ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥" ਭਾਵੇਂ ਇਸ ਪਉੜੀ ਵਿਚਲਾ ਕੇਂਦਰੀ ਭਾਵ ਤਾਂ ਸੇਵਕ ਚਾਕਰ ਅਤੇ ਮਾਲਕ ਖਸਮ ਦੇ ਸੰਬੰਧਾਂ ਨਾਲ ਹੈ, (ਜਿਹੜਾ ਚਾਕਰ ਖਸਮ ਦੀ ਮਰਜ਼ੀ ਅਨੁਸਾਰ ਚਲਦਾ ਹੈ ਉਸਨੂੰ ਮਾਨ ਪ੍ਰਤਿਸ਼ਠਾ ਮਿਲਦੀ ਹੈ ਅਤੇ ਉਹ ਆਪਣੀ ਦਿਹਾੜੀ ਦੀ ਕਮਾਈ ਨਾਲੋਂ ਵੀ ਦੂਣਾ ਪ੍ਰਾਪਤ ਕਰਦਾ ਹੈ) ਪਰ ਸਾਡਾ ਦੋਹਾਂ ਦਾ ਸੰਕੇਤ ਤਾਂ ਭੁੱਖ ਤੇ ਥਕਾਵਟ ਨਾਲ ਸੀ ਅਤੇ ਜਾਂ ਦੂਣਾ ਖਾਣ ਨਾਲ।

ਐਨ ਉਸ ਵੇਲੇ ਸਤਿਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਸ਼ੁਰੂ ਕਰ ਦਿੱਤਾ। ਜਦੋਂ ਆਪ ਜੀ ਨੇ ਆਸਾਵਰੀ ਦੀਆਂ ਸੁਰਾਂ ਵਿਚ ਸਥਾਈ ਗਾਵੀਂ "ਪ੍ਰਭ ਦੇਖਦਿਆ ਦੁਖ ਭੁਖ ਗਈ" ਤਾਂ ਮੇਰੀਆਂ ਤੇ ਕਮਲਜੀਤ ਦੀਆਂ ਅੱਖਾਂ ਫੇਰ ਚਾਰ ਹੋਈਆਂ ਤੇ ਕਮਲਜੀਤ ਸਿੰਘ ਨੇ ਇਸ਼ਾਰਾ ਕੀਤਾ ਕਿ ਵੇਖਿਆ ਸਾਡੇ ਸਵਾਲ ਦਾ ਜਵਾਬ। ਸਤਿਗੁਰੂ ਜੀ ਨੇ ਬਹੁਤ ਭਿੱਜ ਕੇ ਸ਼ਬਦ ਪੜ੍ਹਿਆ ਜਿਸ ਦੇ ਅਰਥ ਸਪਸ਼ਟ ਹੀ ਹਨ:-

ਹਉ ਢਾਢੀ ਦਰਿ ਗੁਣ ਗਾਵਦਾ
ਜੇ ਹਰਿ ਪ੍ਰਭ ਭਾਵੈ
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥
ਸੋ ਮੰਗਾ ਦਾਨੁ ਗੋਸਾਈਆ ਜਿਤੁ ਭੁਖ ਲਹਿ ਜਾਵੈ॥
ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥
ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ
ਕਉ ਮੰਗਣੁ ਚਿਤਿ ਨ ਆਵੈ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥
ਹਉ ਨਿਰਗੁਣੁ ਢਾਢੀ ਬਖਸਿਓਨੁ
ਪ੍ਰਭਿ ਪੁਰਖਿ ਵੇਦਾਵੈ

-ਪਉੜੀ, ਮਾਰੂ ਢਖਣੇ ਮ: ੫

ਇੰਗਲੈਂਡ ਦੀ ਪਾਰਲੀਮੈਂਟ ਦੇ ਅੱਪਰ ਹਾਊਸ ਵਿਚ ਮਿਸਟਰ ਥਾਮਸ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮਾਨ ਵਿਚ ਆਯੋਜਤ ਸਮਾਗਮ ਸਮੇਂ ਦਾ ਦ੍ਰਿਸ਼।



ਗਰੇਟਰ ਲੰਡਨ ਕਾਊਂਸਲ ਦੇ ਮੁਖ ਦੁਆਰ ਦੇ ਸਾਹਮਣੇ ਸਤਿਗੁਰੂ ਜੀ ਦਾ ਸੁਆਗਤ ਕਰਦੇ ਹੋਏ ਕਾਊਂਸਲ ਦੇ ਮੁਖੀ ਮਿ. ਕੇਨ ਲਵਿੰਗਸਟਨ ਅਤੇ ਸ੍ਰੀ ਟੋਨੀ ਬੈਂਕਸ (ਉਦੋਂ ਆਰਟ ਡਾਇਰੈਕਟਰ ਅਜਕਲ ਮੰਤਰੀ)। ਕਾਮਰੇਡ ਜਗਜੀਤ ਸਿੰਘ ਅਨੰਦ, ਸ੍ਰੀਮਤੀ ਉਰਮਿਲਾ ਅਨੰਦ ਹੋਰ ਅਧਿਕਾਰੀ ਤੇ ਯੂ. ਕੇ. ਦੀਆਂ ਸੰਗਤ ਨਾਲ ਹਨ।

ਐਸਪਨੋਲਾ, ਅਮਰੀਕਾ ਵਿਚ ਸਤਿਗੁਰੂ ਜੀ ਦਾ ਸੁਆਗਤ ਕਰਦੇ ਹੋਏ ਸਿੰਘ ਸਾਹਿਬ ਯੋਗੀ ਹਰਭਜਨ ਸੰਘ ਜੀ ਦੁਆਰਾ ਸਜਾਏ ਅਮਰੀਕਨ ਸਿੰਘ ਤੇ ਸਿੰਘਣੀਆਂ। ਸਤਿਗੁਰੂ ਜੀ ਦੀ ਸੇਵਾ ਵਿਚ ਸ. ਸੁਰਿੰਦਰ ਸਿੰਘ ਮਨਚੰਦਾ ਹਾਜ਼ਰ ਹਨ।

ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਜੀ ਪਰਿਵਾਰ ਸਹਿਤ ਸਤਿਗੁਰੂ ਜੀ ਨੂੰ ਵਿਸ਼ੇਸ਼ ਕੁਰਸੀ ਤੇ ਸ਼ੁਸ਼ੋਭਿਤ ਕਰਕੇ ਪਰਸੰਨ ਮੁਦਰਾ ਵਿਚ ਹਨ।

ਕੈਨੇਡਾ ਦੇ ਸ਼ਹਿਰ ਟਰਾਂਟੋ ਵਿਖੇ ਨਾਮ ਸਿਮਰਨ ਸਮੇਂ ਸ੍ਰੀ ਸਤਿਗੁਰੂ ਜੀ ਨਾਲ ਸਸ਼ੋਭਤ ਸ. ਇੰਦਰਜੀਤ ਸਿੰਘ ਬੱਲ ਤੇ ਉਹਨਾਂ ਦੇ ਸਾਥੀ ਅਤੇ ਹੋਰ ਸੰਗਤਾਂ

SHR

ਵੈਨਕੂਵਰ ਕਨੇਡਾ ਦੇ ਹਵਾਈ ਅੱਡੇ ਤੇ ਸਤਿਗੁਰੂ ਜੀ ਦੇ ਚਰਨਾਂ 'ਚ ਬੈਠੇ ਨੌਜਵਾਨ।

SHR



ਹੈਮਬਰਗ ਜਰਮਨੀ ਵਿਚ ਸਵਾਮੀ ਮਹੇਸ਼ਵਰਾਨੰਦ ਜੀ ਦੇ ਮੰਦਰ ਵਿਚ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕਰ ਰਹੇ ਭਗਤ ਜਨ। SHR

ਹੈਮਬਰਗ ਜਰਮਨੀ ਵਿਚ ਡਾਕਟਰ ਕਲਾਊਸ ਵਾਰਨਰ ਆਪਣੇ ਪਰਿਵਾਰ ਸਮੇਤ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ।
ਨਾਲ ਸੰਤ ਜਸਵਿੰਦਰ ਸਿੰਘ ਭਮਰਾ ਅਤੇ ਸ੍ਰੀਮਤੀ ਭਮਰਾ ਵੀ ਖੜੇ ਹਨ। SHR

ਜੇ. ਐਸ. ਚੌਹਾਨ ਟਰੱਸਟ ਦੇ ਪ੍ਰਧਾਨ ਸਯਦ ਆਸਿਫ ਸ਼ਾਹਕਾਰ ਸਤਿਗੁਰੂ ਜੀ ਨੂੰ ਮੋਮੈਂਟੋ ਭੇਂਟ ਕਰਦੇ ਹੋਏ।




ਸਤਿਗੁਰੂ ਜੀ ਲੰਡਨ ਦੇ ਹਵਾਈ ਅੱਡੇ 'ਤੇ।
ਨਾਲ ਖੜੇ ਹਨ—ਸ. ਹ. ਸ. ਹੰਸਪਾਲ, ਸੇਵਕ ਰਛਪਾਲ ਸਿੰਘ, ਸੰਤ ਸਰਵਣ ਸਿੰਘ।
ਪਿੱਛੇ—ਸ੍ਰੀ ਮਾਤਾ ਚੰਦ ਕੌਰ ਜੀ ਅਤੇ ਹੋਰ ਸੰਗਤਾਂ ਵੀ ਹਨ।



ਕੈਲਗਰੀ ਕੈਨੇਡਾ ਵਿਖੇ ਹਜ਼ੂਰੀ ਸੇਵਕਾਂ ਦੁਆਰਾ ਆਸਾ ਦੀ ਵਾਰ ਦਾ ਕੀਰਤਨ ਸਰਵਣ ਕਰ ਰਹੇ ਸ੍ਰੀ ਸਤਿਗੁਰੂ ਜੀ। ਹਾਰਮੋਨੀਅਮ ਤੇ ਸੰਤ ਦੀਦਾਰ ਸਿੰਘ ਤਬਲੇ ਤੇ ਸੰਤ ਰਛਪਾਲ ਸਿੰਘ।



ਯੂ. ਕੇ. ਦਾ ਰਾਗੀ ਜੱਥਾ : ਡਾ. ਹਰਮਿੰਦਰਜੀਤ ਸਿੰਘ, ਸ. ਗੁਰਸ਼ਰਨ ਸਿੰਘ, ਸ. ਕਮਲਜੀਤ ਸਿੰਘ ਚਾਨਾ ਆਦਿ।



ਖੱਬੇ—ਸ. ਸੁਲੱਖਣ ਸਿੰਘ ਜਨਰਲ ਸਕੱਤਰ। ਸੱਜੇ—ਸ. ਰਾਜਿੰਦਰ ਸਿੰਘ ਚਾਨਾ ਪ੍ਰਧਾਨ ਯੂ. ਕੇ.। ਲੰਡਨ ਵਿਚ ਮੇਅਰ ਅਤੇ ਕੌਂਸਲਰ ਸਾਹਿਬ ਨਾਲ।




ਜੇ. ਐਸ. ਚੌਹਾਨ ਟਰੱਸਟ ਯੂ. ਕੇ. ਸਤਿਗੁਰੂ ਰਾਮ ਸਿੰਘ ਆਜ਼ਾਦੀ ਅਵਾਰਡ ਅਤੇ ਸਨਮਾਨ ਸਮਾਗਮ ਸਮੇਂ ਬਰਮਿੰਘਮ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਸ਼ੀਰਵਾਦ ਪ੍ਰਦਾਨ ਕਰਦੇ ਹੋਏ।

ਸਨਮਾਨ ਸਮਾਰੋਹ ਸਮੇਂ ਸਾਹਮਣੀ ਕਤਾਰ 'ਚ ਬੈਠੇ, ਸੂਬਾ ਸੁਰਿੰਦਰ ਕੌਰ ਖਰਲ, ਜਨਾਬ ਅਹਿਮਦ ਸਲੀਮ, ਜਨਾਬ ਅਫ਼ਜ਼ਲ ਅਹਿਸਨ ਰੰਧਾਵਾ, ਡਾ. ਜਤਿੰਦਰਪਾਲ ਸਿੰਘ ਜੌਲੀ, ਸ. ਰਛਪਾਲ ਸਿੰਘ ਸਕੱਤਰ ਚੌਹਾਨ ਟਰੱਸਟ ਆਦਿ।

ਵਚਿੱਤਰ ਵਿਸਾਖੀ ਸੋਵੀਨਰ ਦੀ ਕਾਪੀ ਰੋਮਨ ਕੈਥੋਲਿਕ ਚਰਚ ਦੇ ਬਰਦਰ ਡੇਨੀਅਲ ਫੈਵਰੇ ਸ੍ਰੀ ਸਤਿਗੁਰੀ ਜੀ ਨੂੰ ਭੇਂਟ ਕਰਦੇ ਹੋਏ।

ਸ੍ਰੀ ਸਤਿਗੁਰੂ ਜੀ ਸ. ਹਰਚਰਨ ਸਿੰਘ ਰੰਧਾਵਾ ਨਾਲ ਬਚਨ ਬਿਲਾਸ ਕਰਦੇ ਹੋਏ।



ਸ੍ਰੀ ਸਤਿਗੁਰੂ ਜੀ ਦੀ ਸੰਗਤ ਦਾ ਨਿੱਘ ਮਾਣ ਰਹੇ ਜੱਜ ਮੋਤਾ ਸਿੰਘ ਜੀ।

ਨਾਮਧਾਰੀ ਗੁਰਦੁਆਰਾ ਬਰਮਿੰਘਮ ਵਿਚ ਹਜ਼ੂਰੀ ਦੀਵਾਨ ਦਾ ਦ੍ਰਿਸ਼।




ਸ੍ਰੀ ਸਤਿਗੁਰੂ ਪਰਤਾਪ ਸਿੰਘ ਯਾਦਗਾਰੀ ਹਾਕੀ ਟੂਰਨਾਮੈਂਟ ੭.੯.੯੭ ਲੀਡਜ਼, ਦੇ ਫਾਈਨਲ ਮੈਚ ਸਮੇਂ ਟਰਾਫੀਆਂ ਨਾਲ ਬੈਠੇ, ਸੰਤ ਹਰੀ ਸਿੰਘ ਭੋਗਲ, ਸ. ਗੁਲਜ਼ਾਰ ਸਿੰਘ ਚਾਨਾ, ਸੂਬਾ ਤਰਸੇਮ ਸਿੰਘ ਭਮਰਾ, ਸੰਤ ਅਵਤਾਰ ਸਿੰਘ ਭਰਮਾ। ਬੈਠੇ ਹੋਏ ਸੰਤ ਹਰਭਜਨ ਸਿੰਘ ਗੀਹਲ ਤੇ ਸੰਤ ਸੋਹਨ ਸਿੰਘ ਭਮਰਾ ਲੀਡਜ਼।







ਬਰਮਿੰਘਮ ਵਿਚ ਖਾਲਸਾ ਤ੍ਰੈਸ਼ਤਾਬਦੀ ਦੇ ਸੰਬੰਧ ਵਿਚ ਨਿਕਲੇ ਨਗਰ ਕੀਰਤਨ ਵਿਚ ਨਾਮਧਾਰੀ ਜੱਥਾ ਸ਼ਬਦ ਪੜ੍ਹਕਾ ਸ਼ਾਮਲ ਹੋਇਆ। ਖੜਤਾਲਾਂ ਨਾਲ ਕੀਰਤਨ ਕਰਕੇ (ਉਪਰ) ਯੂ. ਕੇ. [illegible]।









ਉੱਪਰ—ਜੱਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ

ਥੱਲੇ—[illegible]



ਹਾਕੀ ਟੂਰਨਾਮੈਂਟ ਸਮੇਂ ਮੇਅਰ ਸਾਹਿਬ ਦਾ ਸੁਆਗਤ ਕਰਦੇ ਹੋਏ
ਸ. ਗੁਲਜ਼ਾਰਾ ਸਿੰਘ ਚਾਨਾ ਅਤੇ ਸ. ਬਚਿੱਤਰ ਸਿੰਘ ਜੀ।



ਬਰਮਿੰਘਮ ਵਿਚ ਲੇਖਕ।
ਖੱਬੇ ਤੋਂ ਕਰਤਾਰ ਸਿੰਘ ਪੰਛੀ, ਤਾਰਾ ਸਿੰਘ ਅਨਜਾਣ, ਆਸਫ ਸ਼ਾਹਕਾਰ,
ਅਫ਼ਜ਼ਲ ਅਹਿਸਨ ਰੰਧਾਵਾ, ਜਗਦੀਸ਼ ਸਿੰਘ ਵਰਿਆਮ, ਅਹਿਮਦ ਸਲੀਮ।



ਸ. ਗੁਰਬਚਨ ਸਿੰਘ ਸਿਆਨ ਦੇ ਘਰ ਫੂਲਵਰ ਵਿਖੇ ਹਵਨ ਕਰ ਰਹੇ ਸਿੰਘ।



ਸਿਆਨ ਪਰਿਵਾਰ ਦੇ ਘਰ ਇਕ ਸਮਾਗਮ ਵਿਚ, ਸੂਬਾ ਗੁਰਦਿਆਲ ਸਿੰਘ, ਸ. ਹਰਚਰਨ
ਸਿੰਘ ਰੰਧਾਵਾ, ਜਗਦੀਸ਼ ਸਿੰਘ 'ਵਰਿਆਮ', ਸ. ਹਰਵਿੰਦਰ ਸਿੰਘ ਸਿਆਣ।



ਸ. ਇੰਦਰਪਾਲ ਸਿੰਘ ਭੱਚੂ ਪਰਿਵਾਰ ਕੁਵੈਂਟਰੀ ਦੀਆਂ ਬੱਚੀਆਂ
ਕੀਹਤਨ ਕਰਦੀਆਂ ਹੋਈਆਂ।



ਸੰਤ ਸੁਲੱਖਣ ਸਿੰਘ ਭੱਟੀ ਸਾਊਥਾਲ ਦੇ ਸਪੁੱਤਰ ਸ ਰਸ਼ਪਾਲ ਸਿੰਘ ਦਾ
ਅਨੰਦ ਕਾਰਜ ਸਵ: ਠਾਕਰ ਬਸ਼ੇਸ਼ਰ ਸਿੰਘ ਬਲੋ ਜੀ—
ਬੀਬੀ ਬਲਜੀਤ ਕੌਰ ਦੀ ਸਪੁੱਤਰੀ ਜਿਓਤੀ ਨਾਲ 6.6.99 ਨੂੰ ਹੋਇਆ

ਬਰਮਿੰਘਮ ਵਿਚ ਖਾਲਸਾ ਤ੍ਰੈਸ਼ਤਾਬਦੀ ਜਸ਼ਨਾਂ ਦੇ ਜਲੂਸ ਵਿਚ ਨਾਮਧਾਰੀ ਜੱਥੇ ਦੀ ਅਗਵਾਈ ਕਰਦਿਆਂ, ਖੱਬਿਓਂ ਜਨਰਲ ਸਕੱਤਰ ਸ. ਸਰਜੀਤ ਸਿੰਘ ਚਾਨਾ ਅਤੇ ਪ੍ਰਧਾਨ ਸ. ਸੁਰਜੀਤ ਸਿੰਘ ਸੁਰਧਾਰ।






ਸੁਖਪ੍ਰੀਤ ਸਿੰਘ ਸਪੁੱਤਰ ਸ. ਗੁਰਮੀਤ ਸਿੰਘ ਵਿਰਦੀ ਸ਼ਿਕਾਗੋ ਅਮਰੀਕਾ ਅਤੇ ਬੀਬੀ ਕਿਰਨ ਕੌਰ
ਸਪੁੱਤਰ ਸੂਬਾ ਅਮਰੇਸ਼ਵਰ ਸਿੰਘ ਬਰਮਿੰਘਮ ਦਾ ਅਨੰਦ ਕਾਰਜ 16.5.99 ਨੂੰ ਹੋਇਆ।

# ਯੂ.ਕੇ. ਵਿਚ ਸੰਗੀਤ ਸਰਗਰਮੀਆਂ

ਇਸ ਦੌਰੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਹਜ਼ੂਰੀ ਰਾਗੀਆਂ ਦਾ ਜਥਾ ਨਹੀਂ ਸੀ ਗਿਆ। ਇਸ ਵਾਰ (੧੯੯੯ ਵਿੱਚ) ਇੰਗਲੈਂਡ ਨਿਵਾਸੀ ਨੌਜਵਾਨ ਕਲਾਕਾਰਾਂ ਨੇ ਹੀ ਰੋਜ਼ਾਨਾ ਕੀਰਤਨ ਦੇ ਪ੍ਰੋਗਰਾਮ ਨਿਭਾਏ। ਇਹ ਸਾਰੇ ਹੀ ਕਲਾਕਾਰ ਸ਼ੌਕੀਆ ਸਨ। ਭਾਵ ਇਹ ਆਪਣਾ ਆਪਣਾ ਰੁਜ਼ਗਾਰ ਕਰਦੇ ਹੋਏ ਨਾਲ ਹੀ ਕੀਰਤਨ ਦੀ ਸੇਵਾ ਕਰਦੇ ਸਨ। ਵਿਸ਼ੇਸ਼ ਗਲ ਇਹ ਸੀ ਕਿ ਇਹਨਾਂ ਦੀ ਗਾਇਨ ਸ਼ੈਲੀ ਅਤੇ ਰੀਤਾਂ ਬਿਲਕੁੱਲ ਭੈਣੀ ਸਾਹਿਬ ਦੀਆਂ ਸਨ। ਸਚੀ ਗਲ ਤਾਂ ਇਹ ਸੀ ਕਿ ਸਤਿਗੁਰੂ ਜੀ ਆਪ ਵੀ ਕੀਰਤਨ ਕਰਦੇ ਸਨ ਤਾਂ ਇਹ ਰਾਗੀ ਨੌਜਵਾਨ ਇਵੇਂ ਅਨੁਕਰਣ ਕਰਦੇ ਸਨ ਜਿਵੇਂ ਬਹੁਤ ਸਮਾਂ ਇਕਠੇ ਅਭਿਆਸ ਕਰਦੇ ਰਹੇ ਹੋਣ। ਜਿਵੇਂ ਸਤਿਗੁਰੂ ਜੀ ਦੇ ਹਜ਼ੂਰੀ ਵਿਚ ਹੁੰਦਾ ਹੈ ਸਾਰੇ ਰਾਗੀ ਸਜਣਾਂ ਕੋਲ ਤੰਤੀ ਸਾਜ਼ ਜਾਂ ਤਾਰ ਸ਼ਹਿਨਾਈ ਆਦਿ ਸਨ। ਬਹੁਤ ਸਾਰੇ ਤਬਲੇ ਦੇ ਕਲਾਕਾਰ ਸਨ।

ਭਾਰੀ ਦਰਸ਼ਨੀ ਸਰੂਪ ਵਾਲੇ ਕਮਲਜੀਤ ਸਿੰਘ ਚਾਨਾ ਤਾਂ ਸਾਡੇ ਪੁਰਾਣੇ ਮਿਤਰ ਸਨ। ਤਬਲਾ ਵਾਦਕ, ਗਾਣਾ ਅਤੇ ਦਿਲਰੁਬਾ ਸਾਜ਼ ਵਜਾਉਣਾ ਉਨ੍ਹਾਂ ਵਾਸਤੇ ਇਕੋ ਜਿਹੀ ਗੱਲ ਹੈ। ਅਫਰੀਕਾ ਤੋਂ ਆਏ ਸ. ਬਾਵਾ ਸਿੰਘ ਜੀ ਦੇ ਸਪੁਤਰ ਸ੍ਰੀ ਕਮਲਜੀਤ ਨੇ ਸੰਗੀਤ ਦਾ ਸ਼ੌਕ ਅਤੇ ਆਰੰਭਕ ਸਿੱਖਿਆ ਆਪਣੀ ਮਾਤਾ ਜੀ ਕੋਲੋਂ ਪ੍ਰਾਪਤ ਕੀਤੀ। ਜ਼ਿੰਦਗੀ ਵਿੱਚ ਪਰਵਾਰਕ ਝਟਕੇ ਵੀ ਲੱਗੇ, ਪਰ ਸਹੀ ਅਰਥਾਂ ਵਿੱਚ ਭਾਣਾ ਮਿੱਠਾ ਕਰਕੇ ਮੰਨਦੇ ਹੋਏ ਢਗਮਗਾਏ ਨਹੀਂ। ਬਰਮਿੰਘਮ ਦੀ ਨਾਮਧਾਰੀ ਸੰਗਤਾਂ ਦੇ ਵਰਤਮਾਨ ਪ੍ਰਧਾਨ ਸੰਤ ਸੁਰਜੀਤ ਸਿੰਘ ਸੁਰਧਾਰ ਦੇ ਸਪੁੱਤਰ ਡਾਕਟਰ ਹਰਮਿੰਦਰ ਜੀਤ ਸਿੰਘ ਬਹੁਤ ਅੱਛੇ ਤਬਲਾ ਵਾਦਕ ਹਨ, ਉਹਨਾਂ ਦੇ ਛੋਟੇ ਭਰਾ (ਦੇਖਣ ਨੂੰ ਵੱਡੇ) ਗੁਰਸ਼ਰਨ ਸਿੰਘ ਚਾਰਟਰਡ ਅਕਾਊਂਟੈਂਟ ਹਨ- ਇਨ੍ਹਾਂ ਦੋਹਾਂ ਭਰਾਵਾਂ ਦੀ ਜੋੜੀ ਦਰਸ਼ਨੀ ਹੈ। ਕੀਰਤਨ ਕਰਨਾ ਰਾਗ ਵਾਲਾ ਅਤੇ ਹੱਲੇ ਦੇ ਦੀਵਾਨ ਵਾਲਾ ਇਨ੍ਹਾਂ ਦਾ ਸ਼ੌਕ ਹੈ। ਇਨ੍ਹਾਂ ਦਾ ਤੀਜਾ ਭਰਾ ਗੁਰਮੁੱਖ ਸਿੰਘ ਵੀ ਸਾਥੀ ਹੈ। ਭਰਵੀਂ ਆਵਾਜ਼ ਵਾਲੇ ਸਤਵਿੰਦਰ ਸਿੰਘ ਭੋਗਲ, ਜਾਗੀਰ ਸਿੰਘ ਰੀਹਲ, ਦਿਲਰੁਬਾ ਵਾਦਕ ਅਤੇ ਗਾਇਕ ਹਨ। ਰੂਹਦਾਰੀ ਨਾਲ ਕੀਰਤਨ ਕਰਦੇ ਹਨ। ਬਰਮਿੰਘਮ ਦੇ ਸੂਬਾ ਅਮਰੇਸ਼ਵਰ ਸਿੰਘ ਪਨੇਸਰ ਪਰਿਵਾਰ ਚੋਂ ਗੁਰਦਿਤ ਸਿੰਘ ਪਨੇਸਰ, ਕਿਰਪਾਲ ਸਿੰਘ ਪਨੇਸਰ, ਕੁਲਵੰਤ ਸਿੰਘ ਪਨੇਸਰ ਉਭਰਦੇ ਕਲਾਕਾਰ ਹਨ। ਸ੍ਰ: ਪਰੀਤਮ ਸਿੰਘ ਮਠਾੜੂ ਦੇ ਪੋਤਰੇ ਯੁਵਕ ਗੁਰਬਖਸ਼ ਸਿੰਘ ਮਠਾੜੂ ਦੀ ਤਾਰ ਸ਼ਹਿਨਾਈ ਵਿਚੋਂ ਨਿਕਲਦੀਆਂ ਵੱਖ ਵੱਖ ਧੁਨਾਂ ਬਹੁਤ ਪ੍ਰਭਾਵਸ਼ਾਲੀ ਸਨ। ਗੁਰਬਖਸ਼ ਸਿੰਘ ਰਾਣਾ, ਹਰਦਿਆਲ ਸਿੰਘ, ਹਰਭਜਨ ਸਿੰਘ ਢੋਡਾ ਅਤੇ ਸਪੁੱਤਰ ਗੁਰਦੇਵ ਸਿੰਘ ਢੋਡਾ ਅਤੇ ਹੋਰ ਬਹੁਤ ਸਾਰੇ ਸੰਗੀਤ ਸਾਧਕ ਹਨ। ਦਰਅਸਲ ਬਹੁਤ ਸਾਰੇ ਘਰਾਂ ਵਿੱਚ ਬੱਚੇ ਬੱਚੀਆਂ ਸੰਗੀਤ ਸਾਧਨਾ ਕਰਦੇ ਹਨ। ਸਾਊਥਾਲ ਨਾਮਧਾਰੀ ਸੈਂਟਰ ਵਿੱਚ ਬ਼ਕਾਇਦਾ ਬੱਚਿਆਂ ਲਈ ਕਲਾਸਾਂ ਲਗਦੀਆਂ ਅਸੀਂ ਆਪ ਦੇਖੀਆਂ ਹਨ। ਹੋਰ ਥਾਵਾਂ 'ਤੇ ਵੀ ਐਸਾ ਹੈ।

ਭਾਰਤ ਤੋਂ ਜਾ ਕੇ ਪ੍ਰਸਿੱਧ ਨਾਮਧਾਰੀ ਕਲਾਕਾਰਾਂ ਨੇ ਇੰਗਲੈਂਡ ਵਿਚ ਆਪਣੇ ਪੈਰ ਜਮਾਏ ਹਨ। ਬਹੁਤ ਸਮਾਂ ਪਹਿਲਾਂ ਹਜ਼ੂਰੀ ਰਾਗੀ ਸੁਰਜੀਤ ਸਿੰਘ ਮੱਤੂ ਉਥੇ ਸੈਟ ਹੋਏ। ਅਗੋਂ ਉਨ੍ਹਾਂ ਦੇ ਬੱਚੇ ਵੀ ਤਬਲਾ ਕਲਾਕਾਰ ਹਨ, ਪ੍ਰਸਿੱਧ ਸਰੋਦ ਵਾਦਕ ਗੁਰਦੇਵ ਸਿੰਘ ਹੋਰੀਂ ਵੀ ਕਾਫੀ ਦੇਰ ਤੋਂ ਉਥੇ ਹਨ। ਉਹਨਾਂ ਨੇ ਆਪਣੀ ਸੰਗੀਤ ਅਕੈਡਮੀ ਵੀ ਖੋਹਲੀ ਹੋਈ ਹੈ। ਬਹੁਤ ਸਾਰੇ ਬਚਿਆਂ ਨੂੰ ਗਾਇਣ ਅਤੇ ਸਾਜ਼ ਵਾਦਨ ਦੀ ਤਾਲੀਮ ਦਾ ਪਰਬੰਧ ਹੈ। ਹੋਰ ਦੇਸ਼ਾਂ ਦੇ ਸੰਗੀਤ ਅਭਿਲਾਖੀ ਵੀ ਉਨ੍ਹਾਂ ਦੇ ਸ਼ਾਗਿਰਦ ਹਨ । ਅੱਗੋਂ ਇਨ੍ਹਾਂ ਦਾ ਪਰਵਾਰ ਵੀ ਸੰਗੀਤ ਨੂੰ ਬਹੁਤ ਹੀ ਸਮਰਪਿਤ ਹੈ।

ਹੁਣ ਕਾਫੀ ਸਮੇਂ ਤੋਂ ਪ੍ਰਸਿੱਧ ਤਬਲਾ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ ਵੀ ਇੰਗਲੈਂਡ ਵਿੱਚ ਰਹਿੰਦੇ ਹਨ ਅਤੇ ਬਹੁਤ ਸਾਰੇ ਨੌਜਵਾਨ ਇਨ੍ਹਾਂ ਦੇ ਸ਼ਾਗਿਰਦ ਹਨ। ਧਰਮਬੀਰ ਸਿੰਘ ਹੋਰਾਂ ਨੂੰ ਸਤਿਗੁਰੂ ਜੀ ਨੇ ਉਸਤਾਦ ਵਲਾਇਤ ਖਾਂ ਪਾਸੋਂ ਤਾਲੀਮ ਦਿਵਾਈ ਹੈ। ਬਹੁਤ ਅੱਛੇ ਸਿਤਾਰ ਵਾਦਕ ਹਨ ਅਤੇ ਲੀਡਜ਼ ਦੀ ਯੂਨੀਵਰਸਿਟੀ ਵਿੱਚ ਸੰਗੀਤ ਅਧਿਆਪਕ ਵੀ। ਇਨ੍ਹਾਂ ਦੇ ਪਿਤਾ ਸ: ਸੁਰਜੀਤ ਸਿੰਘ ਵੀ ਸੰਗੀਤ ਦੀ ਤਾਲੀਮ ਦਿੰਦੇ ਹਨ। ਧਰਮਬੀਰ ਸਿੰਘ ਸਤਿਗੁਰੂ ਜੀ ਦੇ ਅਨਿੰਨ ਸਿੱਖ ਅਤੇ ਤਬਲੇ ਦੇ ਪ੍ਰਸਿੱਧ ਕਲਾਕਾਰ ਸਵਰਗੀ ਸ: ਅਵਤਾਰ ਸਿੰਘ ਦੇ ਭਤੀਜੇ ਹਨ। ਧਰਮਬੀਰ ਸਿੰਘ ਯੂਨਵਰਸਿਟੀ ਲੈਵਲ ਉੱਤੇ ਸੰਗੀਤ ਪ੍ਰੋਗਰਾਮਾਂ ਦਾ ਆਯੋਜਕ ਹਨ। ਉਨ੍ਹਾਂ ਦੇ ਪੂਰੇ ਕਾਰਜਕਰਮ ਬਾਰੇ ਉਹ ਆਪ ਹੀ ਕਿਸੇ ਸਮੇਂ ਲਿਖਣਗੇ। ਜਲੰਧਰ ਤੋਂ ਗਏ ਸ੍ਰ: ਤਰਲੋਕ ਸਿੰਘ ਲੈਸਟਰ ਰਹਿੰਦੇ ਹਨ। ਇਨ੍ਹਾਂ ਵੀ ਤੋਂ ਕਾਫੀ ਬੱਚਿਆਂ ਨੇ ਸੰਗੀਤ ਵਿੱਦਿਆ ਪ੍ਰਾਪਤ ਕੀਤੀ ਹੈ। ਨੈਰੋਬੀ ਤੋਂ ਆਏ ਸ੍ਰ: ਰਿਪੁਦਮਨ ਸਿੰਘ ਪਲਾਹਾ (ਦਮੀ) ਸੰਗੀਤ ਦੇ ਪੁਰਾਣੇ ਤੇ ਮਸ਼ਹੂਰ ਸਾਧਕ ਹਨ। ਦਰਅਸਲ ਸ੍ਰ: ਅਵਤਾਰ ਸਿੰਘ ਅੰਮ੍ਰਿਤਸਰ ਅਤੇ ਸੰਤੂਰਵਾਦਕ ਕਿਰਨਪਾਲ ਸਿੰਘ ਨੇ ਤਬਲੇ ਦੀ ਮੁੱਢਲੀ ਸਿੱਖਿਆ ਇਨ੍ਹਾਂ ਪਾਸੋਂ ਹੀ ਪ੍ਰਾਪਤ ਕੀਤੀ ਹੈ। ਹਸਮੁੱਖ ਤੇ ਮਿਲਣਸਾਰ ਸ੍ਰ: ਰਿਪੁਦਮਨ ਸਿੰਘ ਦੇ ਨਜ਼ਦੀਕ ਹੀ ਰਹਿੰਦੇ ਹਨ। ਘਰ ਵਿਚ ਸੰਗੀਤ ਦਾ ਵਿਸ਼ੇਸ਼ ਕਮਰਾ ਹੈ। ਸਭ ਸਾਜ਼ ਇਨ੍ਹਾਂ ਕੋਲ ਹਨ ਅਤੇ ਸੰਗੀਤ ਦਾ ਸਕੂਲ ਵੀ ਚਲਾਉਂਦੇ ਹਨ। ਕਿਰਨਪਾਲ ਸਿੰਘ ਸੰਤੂਰ ਵਾਦਨ ਵਿਚ ਪੰਡਿਤ ਸ਼ਿਵਕੁਮਾਰ ਸ਼ਰਮਾ ਦੇ ਸ਼ਾਗਿਰਦ ਹਨ। ਇੰਗਲੈਂਡ ਵਿੱਚ ਰਹਿੰਦੇ ਯੂਰਪ ਵਿੱਚ

ਪ੍ਰੋਗਰਾਮ ਸਫਲਤਾ ਨਾਲ ਕਰਦੇ ਹਨ। ਅਜਕਲ ਲੀਡਜ਼ ਸ਼ਹਿਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਸ੍ਰੀ ਮਹੰਤ ਦੀ ਸੇਵਾ ਵਾਸਤੇ ਸੰਤ ਸੁੱਚਾ ਸਿੰਘ ਗਏ ਹਨ। ਆਪ ਬਾਬਾ ਛਿੰਦਾ ਸਿੰਘ ਮੁਹਾਵਾ ਵਾਲਿਆਂ ਦੇ ਜਥੇ ਵਿਚ ਸਨ ਅਤੇ ਸ੍ਰੀ ਭੈਣੀ ਸਾਹਿਬ ਤੋਂ ਗਾਇਣ ਅਤੇ ਸਾਜ਼ ਵਾਦਨ ਦੀ ਸਿੱਖਿਆ ਲਈ ਹੈ। ਕੀਰਤਨ ਤਾਂ ਇੱਥੇ ਵੀ ਕਰਦੇ ਸਨ, ਉੱਥੇ ਵੀ ਹਾਜ਼ਰ ਹਨ। ਭਾਰਤ ਤੋਂ ਉਸਤਾਦ ਹਰਭਜਨ ਸਿੰਘ, ਮੋਹਣ ਸਿੰਘ ਸੁਖਦੇਵ ਸਿੰਘ ਅਤੇ ਸਾਰੰਗੀਵਾਦਕ ਸੁਰਜੀਤ ਸਿੰਘ ਹੋਰਾਂ ਦਾ ਗੇੜਾ ਲੱਗਦਾ ਰਹਿੰਦਾ ਹੈ। ਇਸ ਤਰ੍ਹਾਂ ਸੰਗੀਤ ਗੋਸ਼ਟੀ ਚਲਦੀ ਹੀ ਰਹਿੰਦੀ ਹੈ। ਹਰ ਘਰ ਵਿੱਚ ਦਿਸਦੇ ਸੰਗੀਤ ਸਾਜ਼ ਇਥੋਂ ਦੇ ਸੰਗੀਤ ਸ਼ੌਕ ਨੂੰ ਹੀ ਰੂਪਮਾਨ ਕਰਦੇ ਹਨ।

ਸੰਗੀਤ ਸਾਧਨਾ ਵਿੱਚ ਲਗੇ ਬਹੁਤ ਸਾਰੇ ਨਾਮ ਇਥੇ ਨਹੀਂ ਲਿਖੇ ਜਾ ਸਕੇ। ਜੇ ਕੋਈ ਮੁਕੰਮਲ ਸੂਚੀ ਇੰਗਲੈਂਡ ਤੋਂ ਭੇਜੇਗਾ ਤਾਂ ਪ੍ਰਕਾਸ਼ਤ ਕੀਤੀ ਜਾ ਸਕੇਗੀ ਪਰ ਇਕ ਨਾਮ ਤੋਂ ਕੇਵਲ ਇਸੇ ਕਰਕੇ ਹੀ ਉਕ ਨਾ ਜਾਈਏ ਕਿ ਉਹ ਹੁਣ ਇੰਗਲੈਂਡ ਤੋਂ ਕਨੇਡਾ ਚਲਾ ਗਿਆ ਹੈ। ਉਹ ਹੈ ਜਸਪਾਲ ਸਿੰਘ ਰੰਧਾਵਾ ਸਪੁੱਤਰ ਸ. ਹਰਚਰਨ ਸਿੰਘ ਰੰਧਾਵਾ। ਜਸਪਾਲ ਸਿੰਘ ਤਬਲੇ ਤੇ ਵੀ ਰੰਗ ਭਰਦਾ ਹੈ ਅਤੇ ਸਾਰੰਗੀ ਵੀ ਉਸਤਾਦ ਸੁਲਤਾਨ ਖਾਂ ਜਿਹੇ ਸੰਸਾਰ ਪ੍ਰਸਿੱਧ ਕਲਾਕਾਰ ਪਾਸੋਂ ਸਿੱਖੀ ਹੈ। ਹੱਥ ਵਿਚ ਮਧੁਰਤਾ ਹੈ ਇੰਗਲੈਂਡ ਦੇ ਸੰਗੀਤਕ ਜਨ ਜੀਵਨ ਵਿਚ ਸੰਗੀਤ ਸ਼ੌਕ ਅਤੇ ਨਿਮਰ ਭਾਵ ਕਰਕੇ ਜਸਪਾਲ ਦੀ ਅਹਿਮ ਭੂਮਿਕਾ ਰਹੀ ਹੈ। ਸਾਰੰਗੀ ਦਾ ਇਕ ਹੋਰ ਕਲਾਕਾਰ ਹੈ ਪੰਡਿਤ ਹਨੂਮਾਨ ਪਰਸਾਦ ਮਿਸ਼ਰਾ ਦਾ ਸ਼ਾਗਿਰਦ ਹਰਿੰਦਰਪਾਲ ਸਿੰਘ ਰਿਐਤ।

ਸੋਹਣੇ ਸਨੁੱਖੇ ਦਰਸ਼ਨੀ ਦਿਖ ਵਾਲੇ ਅਤੇ ਸੋਨ ਸੁਨਹਿਰੀ ਆਵਾਜ਼ ਵਾਲੇ ਸ. ਤਰਲੋਚਨ ਸਿੰਘ ਬਹੁਤ ਰਸ ਭਰਪੂਰ ਕੀਰਤਨ ਕਰਦੇ ਹਨ ਪਰ ਆਪ ਹੁਣ ਇੰਗਲੈਂਡ ਤੋਂ ਅਮਰੀਕਾ ਚਲੇ ਗਏ ਹਨ। ਆਪ ਲੰਡਨ ਦੇ ਸੂਬਾ ਤਰਸੇਮ ਸਿੰਘ ਜੀ ਦੇ ਛੋਟੇ ਭਰਾਤਾ ਅਤੇ ਸ. ਅਵਤਾਰ ਸਿੰਘ ਬਮਰਾ ਦੇ ਸਪੁੱਤਰ ਹਨ।

ਭਾਰਤ ਵਿਚੋਂ ਸੰਗੀਤ ਦੇ ਮਸ਼ਹੂਰ ਉਚ ਕਲਾਕਾਰ ਇੰਗਲੈਂਡ ਜਾਂਦੇ ਰਹਿੰਦੇ ਹਨ। ਨਾਮਧਾਰੀ ਸੰਗਤਾਂ ਵਲੋਂ ਉਨ੍ਹਾਂ ਦਾ ਮਾਨ-ਸਨਮਾਨ ਵੀ ਕੀਤਾ ਜਾਂਦਾ ਹੈ, ਉਹਨਾਂ ਦੇ ਠਹਿਰਨ ਦਾ ਪ੍ਰਬੰਧ ਵੀ ਲੋੜ ਅਨੁਸਾਰ ਹੁੰਦਾ ਹੈ ਅਤੇ ਸੰਗੀਤ ਪ੍ਰੋਗਰਾਮ ਵੀ ਕਰਵਾਏ ਜਾਂਦੇ ਹਨ। ਉਸਤਾਦ ਵਲਾਇਤ ਖਾਂ, ਪੰਡਿਤ ਰਾਜਨ ਸਾਜਨ ਮਿਸ਼ਰਾ, ਉਸਤਾਦ ਅਮਜਦ ਅਲੀ ਖਾਂ, ਪੰਡਿਤ ਹਰੀ ਪ੍ਰਸਾਦ ਚੌਰਸੀਆਂ, ਪੰਡਿਤ ਸ਼ਿਵ ਕੁਮਾਰ ਪੰਡਿਤ ਕਿਸ਼ਨ ਮਹਾਰਾਜ, ਸਿੰਘ ਬੰਧੂ ਸ. ਤੇਜਪਾਲ ਸਿੰਘ ਸੁਰਿੰਦਰ ਸਿੰਘ ਆਦਿ ਸਭ ਸਤਿਕਾਰਤ ਸੰਗੀਤ ਹਸਤੀਆਂ ਦਾ ਸੰਗਤ ਸੁਆਗਤ ਕਰਦੀ ਹੈ। ਹੋਰ ਵੀ ਬਹੁਤ ਸਾਰੇ ਕਲਾਕਾਰਾਂ ਦਾ ਫੇਰਾ ਤੋਰਾ ਬਣਿਆ ਹੀ ਰਹਿੰਦਾ ਹੈ।

ਸਤਿਗੁਰੂ ਜੀ ਅਕਸਰ ਵਲੈਤ ਦਾ ਦੌਰਾ ਕਰਦੇ ਹੀ ਹਨ। ਇਹਨਾਂ ਅਵਸਰਾਂ ਸਮੇਂ ਤਾਂ ਸੰਗੀਤ ਦੇ ਪ੍ਰੋਗਰਾਮ ਦੀ ਗਤੀ ਹੋਰ ਵੀ ਤੇਜ਼ ਹੋ ਜਾਂਦੀ ਹੈ।

੨ ਅਗਸਤ ੧੯੯੭ ਨੂੰ ਸਾਊਥਾਲ ਵਿਚ ਅਜਿਹੇ ਹੀ ਇਕ ਸੰਗੀਤ ਸਮਾਗਮ ਵਿਚ ਦੁਨੀਆ ਦੀ ਇਕ ਬਹੁਤ ਮਸ਼ਹੂਰ ਹਸਤੀ ਸਿਤਾਰਵਾਦਕ ਪੰਡਿਤ ਰਵੀ ਸ਼ੰਕਰ ਜੀ ਵੀ ਪਰਿਵਾਰ ਸਹਿਤ ਆਏ। ਨਾਮਧਾਰੀ ਕਲਾਕਾਰਾਂ ਦੀ ਕਲਾ ਸਾਧਨਾ ਵੇਖ ਅਤੇ ਸਤਿਗੁਰੂ ਜੀ ਦੇ ਸੰਗੀਤ ਗਿਆਨ ਅਤੇ ਸੰਗੀਤ ਸੇਵਾ ਤੋਂ ਬਹੁਤ ਪ੍ਰਭਾਵਿਤ ਹੋਏ। ਉਹਨਾਂ ਸੰਗਤ ਵਿਚ ਹੀ ਬੈਠ ਕੇ ਲੰਗਰ ਵੀ ਛਕਿਆ। ਜਦੋਂ ਗੁਰਦੇਵ ਸਿੰਘ ਜੀ ਦੀ ਪ੍ਰੇਰਨਾ ਮਈ ਸੂਚਨਾ ਦੁਆਰਾ ਪੰਡਿਤ ਰਵੀ ਸ਼ੰਕਰ ਜੀ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਸਾਊਥਾਲ ਵਿਚ ਹਨ ਤਾਂ ਆਪ ਆਪਣੀ ਧਰਮ ਪਤਨੀ ਸਹਿਤ ਦਰਸ਼ਨਾਂ ਨੂੰ ਆਏ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਸੰਗੀਤ ਦੀ ਦੁਨੀਆ ਵਿਚ ਤਾਂ ਸਭ ਤੋਂ ਉਪਰ ਹੈ। ਇੰਗਲੈਂਡ ਵਾਸੀਆਂ ਨੂੰ ਆਪ ਜੀ ਦੀ ਆਮਦ ਤੇ ਉਤਮ ਸੰਗੀਤ ਸੁਨਣ ਨੂੰ ਮਿਲਦਾ ਹੈ। ਆਪ ਜੀ ਦੀ ਆਮਦ ਤੇ ਵਿਸ਼ੇਸ਼ ਸੁਆਗਤ ਸਮਾਰੋਹ ਤੇ ਅੰਤਰਰਾਸ਼ਟਰੀ ਪੱਧਰ ਦੇ ਸੰਗੀਤ ਫੈਸਟੀਵਲ ਰਚੇ ਜਾਂਦੇ ਹਨ। ਇਹਨਾਂ ਦੀ ਲਿਸਟ ਬਹੁਤ ਲੰਬੀ ਹੈ। ਇਹ ਸਮਾਗਮ ਲੰਡਨ ਦੇ ਸਭ ਤੋਂ ਮਸ਼ਹੂਰ ਹਾਲ ਰਾਇਲ ਐਲਬਰਟ ਹਾਲ ਵਿਚ ਵੀ ਆਯੋਜਿਤ ਹੋ ਚੁੱਕੇ ਹਨ। ਸੰਨ ੧੯੯੪ ਵਿਚ ੨੪ ਜੂਨ ਨੂੰ ਕੁਈਨ ਅਲੈਜ਼ਬਿਥ ਹਾਲ ਵਿਚ ਬਹੁਤ ਭਾਰੀ ਪ੍ਰੋਗਰਾਮ ਹੋਇਆ ਜਿਸ ਵਿਚ ਉਸਤਾਦ ਅਮਜਦ ਅਲੀ ਦਾ ਸਰੋਦ ਵਾਦਨ ਹੋਇਆ ਅਤੇ ਨਾਲ ਤਬਲਾ ਸੁਖਵਿੰਦਰ ਸਿੰਘ ਪਿੰਕੀ ਨੇ ਵਜਾਇਆ। ਇਸੇ ਤਰ੍ਹਾਂ ਇਕ ਹੋਰ ਮਸ਼ਹੂਰ ਸੰਗੀਤ ਸਮਾਰੋਹ ਨਾਮਧਾਰੀ ਸਿਖ ਹੈਰੀਟੇਜ ਸੁਸਾਇਟੀ ਦੇ ਝੰਡੇ ਥਲੇ ਬਰੈਂਟ ਟਾਊਨ ਹਾਲ ਵੈਂਬਲੇ ਮਿਡੈਕਸ ਵਿਚ ਹੋਇਆ। ਪੂਰੀ ਸੱਜ ਧੱਜ ਨਾਲ ਹੋਏ ਇਸ ਸਮਾਰੋਹ ਤੇ ਵਧੀਆ ਸੋਵੀਨਰ ਵੀ ਨਿੱਕਲੇ। ਭਾਰਤ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਯੂ.ਕੇ. ਦੇ ਪ੍ਰਧਾਨ ਮੰਤਰੀ ਤੱਕ ਇਸ ਵਿਚ ਸੰਦੇਸ਼ ਛਪੇ। ੩੧ ਮਾਰਚ ਅਤੇ ੧ ਅਪ੍ਰੈਲ ੧੯੯੬ ਨੂੰ ਹੋਏ ਦੋ ਦਿਵਸੀ ਸਮਾਰੋਹ ਵਿਚ ਉਸਤਾਦ ਅਮਜਦ ਅਲੀ (ਸਰੋਦ) ਪੰਡਿਤ ਬਿਰਜੂ ਮਹਾਰਾਜ (ਕਥੱਕ ਨ੍ਰਿਤ), ਸ਼ਾਹਿਦ ਪਰਵੇਜ਼ (ਸਿਤਾਰ), ਗੁਰਦੇਵ ਸਿੰਘ (ਸਰੋਦ), ਸੁਖਵਿੰਦਰ ਸਿੰਘ ਪਿੰਕੀ (ਤਬਲਾ) ਕਿਰਨਪਾਲ ਸਿੰਘ (ਸੰਤੂਰ) ਵਿਜੇ ਘਾਟੇ (ਤਬਲਾ) ਮੋਹਨ ਸਿੰਘ-ਸੁਖਦੇਵ ਸਿੰਘ (ਗਾਇਣ ਯੁਗਲ ਬੰਦੀ) ਜਿਹੇ ਕਲਾਕਾਰਾਂ ਨੇ ਭਾਗ ਲਿਆ।

ਇਹਨਾਂ ਸਮਾਰੋਹਾਂ ਵਿਚ ਭਾਰਤ ਅਤੇ ਯੂ.ਕੇ. ਦੀਆਂ ਪ੍ਰਸਿੱਧ ਸਿਆਸੀ ਅਤੇ ਡਿਪਲੋਮੈਟਿਕ ਹਸਤੀਆਂ ਵੀ ਆਉਂਦੀਆਂ ਰਹੀਆਂ ਹਨ ਪਰ ਇਸ ਲੇਖ ਦਾ ਮੰਤਵ ਸੰਗੀਤ ਸਰਗਰਮੀਆਂ ਅਤੇ ਉਹਨਾਂ ਦੇ ਪ੍ਰਭਾਵ ਨਾਲ ਹੈ ਇਸ ਵਾਸਤੇ ਨਾਵਾਂ ਦੀ

ਲਿਸਟ ਛਾਪਣ ਤੋਂ ਸੰਕੋਚ ਕੀਤਾ ਜਾ ਰਿਹਾ ਹੈ।

ਕਹਿਣ ਤੋਂ ਭਾਵ ਹੈ ਕਿ ਇਡੇ ਵਿਸ਼ਾਲ ਸੰਗੀਤ ਮਾਹੌਲ ਵਾਲੀ ਨਾਮਧਾਰੀ ਸੰਗਤ ਦੀ ਫੁਲਵਾੜੀ ਵਿਚੋਂ ਸਤਿਗੁਰੂ ਜੀ ਨੇ ਬਹੁਤ ਖੂਬਸੂਰਤ ਅਤੇ ਖੁਸ਼ਬੂਦਾਰ ਅਨੇਕਾਂ ਹੀ ਫੁਲ ਤਿਆਰ ਕੀਤੇ ਹਨ ਜੋ ਆਪਣੀ ਖੁਸ਼ਬੋ ਅਤੇ ਸੁੰਦਰਤਾ ਕਰਕੇ ਦੂਰੋਂ ਪਛਾਣੇ ਜਾਂਦੇ ਹਨ।

ਅੰਤ ਉਤੇ ਇਕ ਵਿਅਕਤੀ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਸੰਤ ਸਤਿਬਚਨ ਸਿੰਘ ਜੀ ਦਿਓਰਾ ਜਿਨ੍ਹਾਂ ਨੇ ਨਾਮਧਾਰੀ ਸਮਾਜ ਨੂੰ ਪੁੱਤਰ ਰਤਨ ਦੇ ਰੂਪ ਵਿਚ ਕਿਰਨਪਾਲ ਸਿੰਘ ਜਿਹਾ ਸੰਗੀਤ-ਫੁਲ ਭੇਟ ਕੀਤਾ ਹੈ। ਨੌਜਵਾਨ ਰਾਗੀਆਂ ਵਿਚ ਇਕੋ ਇਕ ਬਜ਼ੁਰਗ ਸਤਿਬਚਨ ਸਿੰਘ ਹੀ ਬੈਠੇ ਹੁੰਦੇ ਸਨ ਜੋ ਬਹੁਤ ਉਤਸ਼ਾਹ ਨਾਲ ਕੀਰਤਨ ਵਿਚ ਹਿਸਾ ਲੈਂਦੇ ਅਤੇ ਆਸਾ ਦੀ ਵਾਰ ਵਿਚ ਪਉੜੀ ਉਚਾਰਨ ਕਰਦੇ। ਆਪ ਸਤਿਗੁਰੂ ਜੀ ਦੇ ਬਾਦ ਦੇ ਦੀਵਾਨਾਂ ਵਿਚ ਵੀ ਕੀਰਤਨ ਕਰਕੇ ਅਰਦਾਸ ਕਰਦੇ।

ਇਹ ਯੂ.ਕੇ. ਵਿਚ ਸੰਗੀਤ ਮਾਹੌਲ ਤੇ ਪੰਛੀ ਝਾਤ ਹੀ ਹੈ। ਭੁਲ ਚੁੱਕ ਅਤੇ ਲਈ ਨਾਵਾਂ ਥਾਵਾਂ ਦੀ ਉਕਾਈ ਲਈ ਖਿਮਾ ਯਾਚਨਾ ਹੈ।

-ਜਗਦੀਸ਼ ਸਿੰਘ

# ਹੱਕ ਪਰਾਇਆ ਨਕਦ ਆਪਣਾ

ਸ. ਸੁਰਜੀਤ ਸਿੰਘ ਜੀਤ ਨੇ ਲੰਡਨ ਤੋਂ ਜਿਹੜੀ ਟੈਕਸੀ ਤੇ ਮੈਨੂੰ ਅਤੇ ਸ. ਤਾਰਾ ਸਿੰਘ ਅਨਜਾਣ ਨੂੰ ਚੜ੍ਹਾਇਆ ਉਸ ਦੇ ਸਾਊਥਾਲ ਟਿਕਾਣੇ ਪੁਜਣ ਤੋਂ ਪਹਿਲਾਂ ਹੀ ਲੈਸਟਰ ਦੀ ਬੱਸ ਜਾ ਚੁਕੀ ਸੀ। ਇਥੋਂ ਲੈਸਟਰ ਨੂੰ ਹੋਰ ਬੱਸ ਅੱਜ ਨਹੀਂ ਜਾਣੀ ਸੀ। ਬਾਕੀ ਸਾਨੂੰ ਕੁਝ ਪਤਾ ਵੀ ਨਹੀਂ ਸੀ ਕੀ ਕਰੀਏ? ਹੁਣ ਇਕੋ ਇਕ ਚਾਰਾ ਸੀ ਕਿ ਅਸੀਂ ਅੱਧੇ ਘੰਟੇ ਬਾਦ ਕਵੈਂਟਰੀ ਦੀ ਬੱਸ ਫੜੀਏ। ਇਸ ਮਕਸਦ ਲਈ ਅਸਾਂ ਕੋਲਵਿਲ (ਲੈਸਟਰ) ਫੋਨ ਕਰਨਾ ਸੀ ਕਿ ਸ. ਕੁਲਦੀਪ ਸਿੰਘ ਫਲੋਰਾ ਸਾਨੂੰ ਕਵੈਂਟਰੀ ਆ ਕੇ ਲੈ ਜਾਣ। ਬਸ ਸਟੈਂਡ ਦੇ ਬਾਹਰ ਬੂਥ ਤੋਂ ਅਸੀਂ ਫੋਨ ਕੀਤਾ। ਅੰਦਰ ਵਾਪਸ ਜਾਂਦਿਆਂ ਹੀ ਪਤਾ ਲਗ ਗਿਆ ਸੀ ਕਿ ਆਪਣੀ ਛੋਟੀ ਨੋਟ ਬੁੱਕ ਦਾ ਭਾਰ ਘਟ ਗਿਆ ਹੈ। ਉਹ ਬਾਹਰ ਬੂਥ ਵਿਚ ਰਹਿ ਗਈ ਹੈ। ਇਕ ਮਿੰਟ ਵਿਚ ਹੀ ਅਸੀਂ ਬਾਹਰ ਦੌੜ ਕੇ ਬੂਥ ਵਿਚ ਆਏ ਪਰ ਨੋਟ ਬੁੱਕ ਗਾਇਬ ਸੀ। ਨੋਟ ਬੁਕ ਛੋਟੀ ਜੇਬੀ ਆਕਾਰ ਦੀ ਸੀ। ਉਹਦੇ ਵਿਚ ਡੇਢ ਕੁ ਸੌ ਪੌਂਡ ਕੁਝ ਡਾਲਰ ਅਤੇ ਰੁਪਏ ਸੀ ਅਤੇ ਬਹੁਤ ਜ਼ਰੂਰੀ ਕਾਗਜ਼ ਵੀ ਸਨ। ਇਹ ੧੯੯੭ ਦੀ ਗੱਲ ਹੈ। ਅਸੀਂ ਅਮਰੀਕਾ ਤੋਂ ਸੰਸਾਰ ਪੰਜਾਬੀ ਕਾਨਫਰੰਸ ਤੋਂ ਆਏ ਸਾਂ। ਬਹੁਤ ਜ਼ਰੂਰੀ ਐਡਰੈਸ, ਰਸੀਦਾਂ ਅਤੇ ਹੋਰ ਜ਼ਰੂਰ ਲਿਖਤਾਂ ਸਨ। ਡਰਾਈਵਿੰਗ ਲਸੰਸ ਵਿਚ ਹੀ ਸੀ। ਅਫਸੋਸ ਤਾਂ ਰਕਮ ਦਾ ਵੀ ਸੀ। ਕੋਈ ਦਸ ਹਜ਼ਾਰ ਰੁਪਏ ਤੱਕ ਪੁੱਜਦੀ ਸੀ। ਪਰ ਇਸ ਤੋਂ ਵੀ ਵੱਧ ਕਾਗਜ਼ਾਂ ਦਾ ਦੁਖ ਸੀ। ਮਾਇਆ ਤਾਂ ਅਨਜਾਣ ਹੋਰਾਂ ਕੋਲ ਹੈ ਸੀ ਇਸ ਕਰਕੇ ਅਸੀਂ ਕਵੈਂਟਰੀ ਦੀ ਬੱਸ ਤੇ ਤਾਂ ਚੜ੍ਹ ਕੇ ਚਲੇ ਗਏ ਪਰ ਹੋਏ ਨੁਕਸਾਨ ਦਾ ਭਰਮ ਜ਼ਰੂਰ ਸੀ। ਭਾਰਤ ਵਾਪਸ ਆ ਕੇ ਰਕਮ ਦੇ ਨੁਕਸਾਨ ਦਾ ਭਾਣਾ ਤਾਂ ਮੰਨ ਲਿਆ ਪਰ ਜ਼ਰੂਰੀ ਕਾਗਜ਼ਾਂ ਦਾ ਗੁਆਚਣਾ ਬਹੁਤ ਚੁੱਭਿਆ। ਭਾਣਾ ਆਪਣੀ ਮਰਜ਼ੀ ਨਾਲ ਥੋੜ੍ਹਾ ਮੰਨੀਦਾ ਹੈ ਚਲੋ ਅਸਾਂ ਹਾਲਾਤ ਨਾਲ ਮਜਬੂਰੀ ਵਸ ਸਮਝੌਤਾ ਕਰ ਲਿਆ ਤੇ ਇਹ ਵਾਕਿਆ ਭੁੱਲ ਗਏ।

ਕਾਫੀ ਚਿਰ ਬਾਦ ਇਕ ਦਿਨ ਡਾਕ ਵਿਚ ਇਕ ਮੋਟੇ ਆਕਾਰ ਦਾ ਸਾਧਾਰਨ ਲਿਫਾਫਾ ਆਇਆ। ਇਹ ਚੰਡੀਗੜ੍ਹ ਤੋਂ ਸੀ। ਖੋਲ੍ਹਿਆ ਤਾਂ ਚਿਠੀ ਪੜ੍ਹੀ।

ਸਰਦਾਰ ਸਾਹਿਬ ਜੀ ਸਤਿ ਸ੍ਰੀ ਅਕਾਲ!

ਮੈਂ ਸਾਊਥਾਲ ਦੇ ਗੁਰਦੁਆਰੇ ਵਿਚ ਸੇਵਾ ਕਰਦਾ ਹਾਂ। ਇਕ ਦਿਨ ਤੁਹਾਡੀ ਨੋਟ ਬੁੱਕ ਗੁਰਦੁਆਰੇ ਵਿਚੋਂ ਮਿਲੀ। ਅਸੀਂ ਸਮਝਿਆ ਕਿ ਕੋਈ ਸਿੰਘ ਭੁੱਲ ਗਿਆ ਹੋਵੇਗਾ ਤੇ ਆ ਕੇ ਲੈ ਜਾਵੇਗਾ। ਅਸੀਂ ਡਾਇਰੀ ਵੇਖੀ ਤਾਂ ਵਿਚ ਬਹੁਤ ਖਾਸ ਬੰਦਿਆਂ ਦੇ ਨਾਮ ਸਨ ਅਤੇ ਤੁਹਾਡਾ ਪਤਾ ਵੀ ਸੀ। ਅਸੀਂ ਤੁਹਾਨੂੰ ਬਹੁਤ ਉਡੀਕਿਆ ਫੇਰ ਸੋਚਿਆ ਤੁਸੀਂ ਇੰਡੀਆਂ ਚਲੇ ਗਏ ਹੋਵੋਗੇ। ਮੈਂ ਇੰਡੀਆਂ ਆਉਣਾ ਸੀ ਇਸ ਕਰਕੇ ਉਥੋਂ ਇਹ ਡਾਇਰੀ ਨਾ ਭੇਜੀ। ਮੈਂ ਅੱਜ ਕਲ ਭਾਰਤ ਆਇਆ ਹਾਂ ਤੇ ਇਹ ਤੁਹਾਡੀ ਡਾਇਰੀ ਤੁਹਾਨੂੰ ਡਾਕ ਰਾਹੀਂ ਭੇਜ ਰਿਹਾਂ ਮਿਲਣ ਤੇ ਪਤਾ ਦੇਣ ਅਤੇ ਆਪਣਾ ਪਰਚਾ ਵੀ ਜੇ ਹੋ ਸਕੇ ਤਾਂ ਭੇਜ ਦੇਣਾ।

ਤੁਹਾਡਾ ............

ਮੈਂ ਸਭ ਫੋਲ ਕੇ ਵੇਖਿਆ। ਸਵਾਏ ਗਵਾਚੀ ਰਕਮ ਦੇ ਬਾਕੀ ਇਕੱਲਾ-ਇਕੱਲਾ ਕਾਗਜ਼ ਵਿਚ ਹੀ ਸੀ। ਚਲੋ ਸ਼ੁਕਰ ਮੰਨਿਆ। ਲੋੜਵੰਦ ਸੱਜਣ ਦੀ ਫੁਰਤੀ ਅਤੇ ਹੁਸ਼ਿਆਰੀ ਦੀ ਦਾਦ ਦਿੱਤੀ। ਉਹਨੇ ਬੂਥ ਵਿਚੋਂ ਡਾਇਰੀ ਚੁੱਕੀ ਤੇ ਜ਼ਰਾ ਵੀ ਇੰਤਜ਼ਾਰ ਨਾ ਕੀਤਾ। ਰਕਮ ਤਾਂ ਉਹਨੇ ਆਪਣੇ ਪੇਟੇ ਪਾ ਲਈ ਪਰ ਚੰਗਾ ਕੰਮ ਇਹ ਕੀਤਾ ਕਿ ਵਿਚੋਂ ਕਿਸੇ ਸਿੱਖ ਦਾ ਨਾਮ ਪੜ੍ਹ ਕੇ ਨੋਟ ਬੁੱਕ ਕਾਫੀ ਦੂਰ ਜਾ ਕੇ ਗੁਰਦੁਆਰਾ ਸਿੰਘ ਸਭਾ ਵਿਚ ਸੁੱਟ ਦਿੱਤੀ।

ਪਰਾਇਆ ਹੱਕ ਸਾਰਾ ਨਹੀਂ ਉਸ ਭਲੇ ਪੁਰਖ ਨੇ ਮਾਰਿਆ।

—ਜਗਦੀਸ਼ ਸਿੰਘ

# ਯੂ.ਕੇ. ਵਿਚ ਹਾਕੀ ਟੂਰਨਾਮੈਂਟ

ਇੰਗਲੈਂਡ ਵਿਚ ਨਾਮਧਾਰੀ ਸਪੋਰਟਸ ਕਮੇਟੀ ਖੇਡਾਂ ਖਾਸ ਕਰ ਕੇ ਹਾਕੀ ਦੇ ਮੁਕਾਬਲੇ ਹਰ ਸਾਲ ਕਰਾਉਂਦੀ ਹੈ। ਇਸ ਸਾਲ ਤਾਂ ਜੁਲਾਈ ਅਤੇ ੧ ਅਗਸਤ ੧੯੯੯ ਨੂੰ ਬਾਰਵਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਮੋਰੀਅਲ ਹਾਕੀ ਟੂਰਨਾਮੈਂਟ, ਹੋਲੀ ਹੈਡ ਲਈਅਰ ਸੈਂਟਰ ਬਰਮਿੰਘਮ ਵਿਚ ਕਰਵਾਇਆ ਗਿਆ ਹੈ। ਨਾਮਧਾਰੀ ਸਪੋਰਟਸ ਕਮੇਟੀ ਯੂ.ਕੇ. ਦੇ ਚੇਅਰਮੈਨ ਸ. ਗੁਲਜ਼ਾਰ ਸਿੰਘ ਚਾਨਾ ਹਨ ਜੋ ਇਸ ਖੇਡ ਵਿਚ ਬਹੁਤ ਦਿਲਚਸਪੀ ਰੱਖਦੇ ਹਨ। ਸ. ਗੁਲਜ਼ਾਰ ਸਿੰਘ ਚਾਨਾ ਜੀ ਇਸ ਤੋਂ ਪਹਿਲਾਂ ਨੈਰੋਬੀ ਕੀਨੀਆ ਵਿਚ ਨਿਵਾਸ ਰੱਖਦੇ ਸਨ। ਹਾਕੀ ਦੇ ਖੁਦ ਪੁਰਾਣੇ ਖਿਡਾਰੀ ਹਨ ਅਤੇ ਹੁਣ ਵੀ ਹਾਕੀ ਟੂਰਨਾਮੈਂਟ ਵਿਚ ਬਹੁਤ ਦਿਲਚਸਪੀ ਲੈਂਦੇ ਹਨ। ਆਪ ਦੀ ਅਗਵਾਈ ਵਿਚ ਇਹ ਕਮੇਟੀ ਇਥੇ ਸਾਲਾਨਾ ਸਤਿਗੁਰੂ ਪ੍ਰਤਾਪ ਸਿੰਘ ਯਾਦਗਾਰੀ ਟੂਰਨਾਮੈਂਟ ਕਰਾਉਂਦੀ ਹੈ। ਸਰਦਾਰ ਚਾਨਾ ਹੋਰਾਂ ਦਾ ਏਨਾ ਸ਼ੌਕ ਹੈ ਕਿ ਇਹਨਾਂ ਨੇ ਅਫਰੀਕਾ ਤੋਂ ਸਾਰਾ ਰਿਕਾਰਡ ਸਾਂਭ ਕੇ ਰੱਖਿਆ ਹੋਇਆ ਹੈ। ਸ. ਗੁਲਜ਼ਾਰ ਸਿੰਘ ਚਾਨਾ ਨਾਮਧਾਰੀ ਸੰਗਤ ਦੇ ਵੀ ਅਹਿਮ ਰੁਕਣ ਹਨ ਅਤੇ ਰਾਮਗੜ੍ਹੀਆ ਗੁਰਦੁਆਰਾ ਲੈਸਟਰ ਦੇ ਵੀ ਮੁੱਖ ਪ੍ਰਬੰਧਕਾਂ ਚੋਂ ਹਨ ਅਤੇ ਯੂ.ਕੇ. ਦੇ ਸਿੱਖ ਭਾਈਚਾਰੇ ਵਿਚ ਜਾਣੀ ਪਛਾਣੀ ਹਸਤੀ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ੧੯੫੯ ਨੂੰ ਅਫਰੀਕਾ ਦੇ ਦੌਰੇ ਤੇ ਗਏ ਤਾਂ ੬ ਅਪ੍ਰੈਲ ੧੯੫੯ ਨੂੰ ਨੈਰੋਬੀ ਦੀ ਮਸ਼ਹੂਰ ਸਿਖ ਯੂਨੀਅਨ ਕਲੱਬ ਵਿਚ ਆਪ ਦਾ ਵਿਸ਼ੇਸ਼ ਅਭਿਨੰਦਨ ਕੀਤਾ ਗਿਆ। ਸ. ਹਰਬੰਸ ਸਿੰਘ ਪ੍ਰਧਾਨ ਸਿੱਖ ਯੂਨੀਅਨ ਕਲੱਬ ਨੈਰੋਬੀ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਪਰੇਮ ਭਰਿਆ ਸੁਆਗਤੀ ਪੱਤਰ ਪੜ੍ਹਿਆ। ਸ. ਕਿਰਪਾਲ ਸਿੰਘ ਸੱਗੂ ਐਮ.ਐਲ.ਸੀ. ਕੀਨੀਆ ਵੀ ਸਤਿਗੁਰੂ ਜੀ ਦੇ ਸੁਆਗਤ ਵਿਚ ਭਾਵ ਭਿੰਨੀ ਤਕਰੀਰ ਕੀਤੀ। ਸਿੱਖ ਯੂਨੀਅਨ ਕੌਂਸਲ ਕਲੱਬ ਦੇ ਬਾਵਰਦੀ ਹਾਕੀ ਖਿਡਾਰੀਆਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਫੋਟੋ ਖਿਚਵਾਉਣ ਦੀ ਖੁਸ਼ੀ ਪ੍ਰਾਪਤ ਕੀਤੀ। ਸ. ਗੁਲਜ਼ਾਰ ਸਿੰਘ ਚਾਨਾ ਅਫਰੀਕਾ ਦੀਆਂ ਉਹਨਾਂ ਯਾਦਾਂ ਨੂੰ ਸਿਮਰਦੇ ਹੋਏ ਅਟਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਟੂਰਨਾਮੈਂਟ ਕਰਾਉਣਾ ਇਕ ਭਗਤੀ ਹੀ ਸਮਝਦੇ ਹਨ।

ਵੈਸੇ ਤਾਂ ਜਦ ਅਸੀਂ ੧੯੮੪ ਵਿਚ ਹੋਲੇ ਤੇ ਗਏ ਸੀ ਤਾਂ ਉਸ ਵੇਲੇ ਵੀ ਛੇ ਖਿਡਾਰੀ ਇਕ ਸਾਈਡ ਵਾਲੇ ਹਾਕੀ ਦੇ ਖੇਡ ਮੁਕਾਬਲੇ ਹੋਏ ਸੀ ਅਤੇ ਖੇਡ ਸਰਗਰਮੀਆਂ ਜਾਰੀ ਹੀ ਰਹੀਆਂ ਪਰ ਪਹਿਲਾ ਸਤਿਗੁਰੂ ਪ੍ਰਤਾਪ ਸਿੰਘ ਯਾਦਗਾਰੀ ਹਾਕੀ ਟੂਰਨਾਮੈਂਟ ੧੯੮੮ ਵਿਚ ਹੋਇਆ ਅਤੇ ਇਸ ਤੋਂ ਅਗਲੇ ਸਾਲ ਹੀ ਇਸ ਟੂਰਨਾਮੈਂਟ ਵਿਚ ਭਾਰੀ ਉਤਸ਼ਾਹ ਭਰ ਗਿਆ ਜਦੋਂ ਭਾਰਤ ਤੋਂ ਨਾਮਧਾਰੀਆਂ ਦੀ ਮਸ਼ਹੂਰ ਹਾਕੀ ਦੀ ਟੀਮ ਇਸ ਟੂਰਨਾਮੈਂਟ ਵਿਚ ਸ਼ਾਮਲ ਹੋਈ। ਇਹ ਟੀਮ ਯੂਰਪ ਦੇ ਦੌਰੇ ਤੇ ਗਈ ਸੀ ਅਤੇ ਸਪੇਨ ਵਿਚ ਬਹੁਤ ਸਾਰੇ ਮੈਚ ਖੇਡੀ ਸੀ। ਲੰਡਨ ਵਿਚ ਖੇਡੇ ਗਏ ਫਾਈਨਲ ਮੈਚ ਦੀ ਸ਼ੋਭਾ ਵਧਾਉਣ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਆਪ ਮੈਦਾਨ ਵਿਚ ਗਏ ਅਤੇ ਟੀਮਾਂ ਨੂੰ ਆਸ਼ੀਰਵਾਦ ਦਿੱਤਾ। ਸੰਨ ੧੯੯੦ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਸ਼ਤਾਬਦੀ ਸਾਲ ਸੀ। ਸੋ ਇਸ ਸਾਲ ਦਾ ਟੂਰਨਾਮੈਂਟ ਉਹਨਾਂ ਦੀ ਸ਼ਤਾਬਦੀ ਨੂੰ ਸਮਰਪਿਤ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ੧੦੩ ਵੇ ਜਨਮ ਸਾਲ ਸੰਨ ੧੯੯੨ ਨੂੰ ਮੁੜ ਭਾਰਤ ਤੋਂ ਨਾਮਧਾਰੀ ਹਾਕੀ ਟੀਮ ਯੂਰਪ ਅਤੇ ਇੰਗਲੈਂਡ ਦੇ ਦੌਰੇ ਤੇ ਗਈ ਅਤੇ ਬਹੁਤ ਮੈਚ ਤੇ ਟੂਰਨਾਮੈਂਟ ਖੇਡੇ। ਇਸ ਵਾਰ ਨਾਮਧਾਰੀ ਸਪੋਰਟਸ ਕਮੇਟੀ ਯੂ.ਕੇ. ਨੇ ਇਕ ਭਾਰੀ ਭਰਕਮ ਸੋਵੀਨਰ ਪ੍ਰਕਾਸ਼ਤ ਕੀਤਾ। ਇਸ ਸੋਵੀਨਰ ਵਿਚ ਪ੍ਰਮੁੱਖ ਸੰਦੇਸ਼ ਆਸ਼ੀਰਵਾਦ ਰੂਪ ਵਜੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੀ। ਸਤਿਗੁਰੂ ਜੀ ਦੇ ਸੰਦੇਸ਼ ਵਿਚ ਕਿਹਾ ਗਿਆ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਹਾਨ ਸਿੱਖ ਗੁਰੂ ਸਾਹਿਬਾਨ ਦੀਆਂ ਪਰੰਪਰਾਵਾਂ ਅਤੇ ਫਲਸਫੇ ਨੂੰ ਜਾਰੀ ਰੱਖਿਆ। ਸਤਿਗੁਰੂ ਜੀ ਪੱਕਾ ਯਕੀਨ ਰੱਖਦੇ ਸਨ ਕਿ ਕੇਵਲ ਨਰੋਏ ਸਰੀਰ ਵਿਚ ਹੀ ਨਰੋਈ ਆਤਮਾ ਰਹਿ ਸਕਦੀ ਹੈ। ਉਹ ਆਪ ਬਹੁਤ ਮਹਾਨ ਖਿਲਾੜੀ ਸਨ ਅਤੇ ਬਹੁਤ ਉਚੀ ਹੱਦ ਤੱਕ ਸਰੀਰਕ ਸਿਹਤ ਕਾਇਮ ਰੱਖਦੇ ਸਨ। ਲੰਡਨ ਵਿਚ ਹੋਣ ਵਾਲੇ ਟੂਰਨਾਮੈਂਟ ਲਈ ਸਤਿਗੁਰੂ ਜੀ ਨੇ ਆਸ਼ੀਰਵਾਦ ਪ੍ਰਦਾਨ ਕੀਤਾ।

ਤਸਵੀਰਾਂ ਨਾਲ ਸਜੇ ਇਸ ਸੋਵੀਨਰ ਰਾਹੀਂ ਹੋਰ ਬਹੁਤ ਸਾਰੀਆਂ ਸੰਸਥਾਵਾਂ ਪਾਰਲੀਮੈਂਟ ਦੇ ਮੈਂਬਰਾਂ, ਨਾਮਧਾਰੀ ਦਰਬਾਰ ਦੇ ਅਹੁਦੇਦਾਵਾਂ, ਕਉਂਟੀ ਕੌਂਸਲਾਂ, ਨਾਮਧਾਰੀ ਸੰਗਤ ਯੂ.ਕੇ. ਅਤੇ ਰਾਮਗੜ੍ਹੀਆ ਸੰਸਥਾਵਾਂ ਦੇ ਮੁਖੀਆਂ, ਸਮਾਜ ਸੇਵੀਆਂ, ਇੰਟਰ ਫੇਥ ਗੁਰਪਾਂ ਮੇਅਰਾਂ ਅਤੇ ਸਮਾਜ ਦੇ ਹਰ ਸ਼ੋਅਬੇ ਦੀਆਂ ਉਘੀਆਂ ਹਸਤੀਆਂ ਨੇ ਸ਼ੁਭ ਕਾਮਨਾਵਾਂ ਭੇਜੀਆਂ ਅਤੇ ਸਾਂਝ ਜਤਾਈ।

ਇਸ ਤਰ੍ਹਾਂ ਇਹ ਟੂਰਨਾਮੈਂਟ ਕਦੇ ਲੰਡਨ ਕਦੇ ਲੀਡਜ਼ ਅਤੇ ਕਦੇ ਬਰਮਿੰਘਮ ਵਿਚ ਲਗਾਤਾਰ ਹੁੰਦਾ ਆ ਰਿਹਾ ਹੈ। ਇਸ ਸਾਲ ਖਾਲਸੇ ਦੀ ਤ੍ਰੈਸ਼ਤਾਬਦੀ ਕਰ ਕੇ ਹੋਰ ਵੀ ਉਤਸ਼ਾਹ ਨਾਲ ਮਨਾਇਆ ਗਿਆ। ਇਸ ਸਾਲ ਵੀ ਸੋਵੀਨਰ ਕੱਢਿਆ ਗਿਆ ਹੈ ਜਿਸ ਦੇ ਮੁੱਖ ਪੰਨੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰੰਗੀਨ ਤਸਵੀਰ ਸੁਸ਼ੋਭਿਤ ਹੈ।

ਇੰਗਲੈਂਡ ਦੀ ਭਾਰੀ ਰੁਝੇਵੇਂ ਭਰੇ ਜੀਵਨ ਵਿਚੋਂ ਵੀ ਸਾਧ ਸੰਗਤ ਖੇਡ ਸਰਗਰਮੀਆਂ ਵਾਸਤੇ ਸਮਾਂ ਕੱਢ ਲੈਂਦੀ ਹੈ। ਸਾਰੀਆਂ ਖੇਡ ਸਰਗਰਮੀਆਂ ਵਾਸਤੇ ਤਾਂ ਵੱਖਰਾ ਅੰਕ ਲੋੜੀਦਾਂ ਹੈ ਪਰ ਇੰਗਲੈਂਡ ਦੀ ਸੰਗਤ ਵਲੋਂ ਇਸ ਜਤਨ ਨੂੰ ਲਗਾਤਾਰ ਜਾਰੀ ਰੱਖਣ ਪਰਸ਼ੰਸਾ ਯੋਗ ਉਦਮ ਹੈ।

# ਦੋ ਗ਼ਜ਼ਲਾਂ

**ਅਮਰਜੀਤ ਸਿੰਘ ਸੰਧੂ**

ਮਰਨ ਤੋਂ ਲਗਦੈ ਜੇ ਡਰ, ਅੰਮ੍ਰਿਤ ਛਕੋ!
ਹੋਣਾ ਹੈ ਜੇਕਰ ਅਮਰ, ਅੰਮ੍ਰਿਤ ਛਕੋ!

ਕਿੰਜ ਬਦਲ ਦੇਂਦਾ ਹੈ ਇਹ ਜੀਵਨ ਦਾ ਵੇਗ,
ਵੇਖਣੈ ਕ੍ਰਿਸ਼ਮਾ ਅਗਰ, ਅੰਮ੍ਰਿਤ ਛਕੋ!

ਆਪਣੀ ਮੱਤ ਛਡ ਕੇ, ਲਵੋ ਸਤਿਗੁਰ ਦੀ ਮੱਤ,
ਭਟਕੋ ਨਾ ਐਂ ਦਰ-ਬ-ਦਰ, ਅੰਮ੍ਰਿਤ ਛਕੋ!

ਇਕ ਚੁਲੀ-ਭਰ ਜਲ 'ਚ ਕੀ ਤਾਸੀਰ ਹੈ,
ਦੇਖਣੈ ਜੇਕਰ ਅਸਰ, ਅੰਮ੍ਰਿਤ ਛਕੋ!

ਤੁਪਕਾ-ਤੁਪਕਾ ਪੀ ਕੇ ਚਿੜੀਆਂ ਬੋਲੀਆਂ,
"ਖੁਲ੍ਹਿਆ ਜੇ ਮੁਕਤ-ਦਰ, ਅੰਮ੍ਰਿਤ ਛਕੋ!"

ਸਿਖ ਕਹਿਣ, "ਐ ਗੁਰ-ਪਿਦਰ, ਕਰ ਦੇ ਅਮਰ"
ਕਲਗੀਧਰ ਬੋਲੇ, "ਪਿਸਰ, ਅੰਮ੍ਰਿਤ ਛਕੋ!"

"ਕੇਸਗੜ੍ਹ 'ਚੋਂ ਅੱਜ ਵੀ ਆਉਂਦੀ ਹੈ ਅਵਾਜ਼,
ਕਹਿ ਰਿਹਾ ਏ ਕਲਗੀਧਰ, "ਅੰਮ੍ਰਿਤ ਛਕੋ!"

'ਗਮ-ਨਗਰ' ਤੇ 'ਭਰਮ-ਪੁਰ' ਨੂੰ ਛੱਡ ਕੇ,
ਆਓ ਸਭ 'ਆਨੰਦ-ਨਗਰ' ਅੰਮ੍ਰਿਤ ਛਕੋ!

ਦੁਨੀਆਂ ਦਾ ਹਰ ਸ਼ਖ਼ਸ਼ ਹੋਵੇ 'ਖ਼ਾਲਸਾ'
ਦੁਨੀਆਂਦਾਰੋ! ਇਸ ਕਦਰ ਅੰਮ੍ਰਿਤ ਛਕੋ!

ਕੀ ਪਤੈ, ਕਿਸ ਵਕਤ ਪੈ ਜਾਵੇ ਆਵਾਜ਼,
ਇਸ ਅਵਾਜ਼ੋਂ ਪੇਸ਼ਤਰ ਅੰਮ੍ਰਿਤ ਛਕੋ!

ਨਾਮ, ਬਾਣੀ, ਕਿਰਤ, ਪੁੰਨ, ਸੱਚਾ-ਵਿਹਾਰ,
ਠੀਕ ਨੇ 'ਸੰਧੂ' ਮਗਰ ਅੰਮ੍ਰਿਤ ਛਕੋ।

*****

ਯਾਰ ਦੇ ਲਾਰੇ ਤੇ ਵੀ ਵਿਸ਼ਵਾਸ ਹੋ ਜਾਂਦੈ ਕਿ ਨਹੀਂ?
ਦੁਸ਼ਮਣਾਂ ਦਾ ਸੱਚ ਵੀ 'ਬਕਵਾਸ' ਹੋ ਜਾਂਦੈ ਕਿ ਨਹੀਂ?

ਜਦ ਕੋਈ ਵਾਅਦਾ ਕਰੇ, ਕਿ ਇਸ ਦਫ਼ਾ ਆਊਂ ਜ਼ਰੂਰ,
ਡੁਬਦੇ ਦਿਲ ਨੂੰ ਵੀ ਜ਼ਰਾ, ਧਰਵਾਸ ਹੋ ਜਾਂਦੈ ਕਿ ਨਹੀਂ?

ਜੇ ਕਿਸੇ ਲੀ ਪਿਆਰ-ਭਿੱਜੇ ਬੋਲ ਆਪਾਂ ਬੋਲੀਏ,
ਉਮਰ-ਭਰ ਲਈ ਆਪਣਾ ਉਹ ਦਾਸ ਹੋ ਜਾਂਦੈ ਕਿ ਨਹੀਂ?

ਬਾਪ-ਦਾਦਾ ਜੇ ਮਨਿਸਟਰ ਹੋਣ ਤਾਂ ਚਾਨਣ-ਚਰਾਗ਼
ਮੇਜ਼ ਤੇ ਪਸਤੌਲ ਰੱਖ ਕੇ ਪਾਸ ਹੋ ਜਾਂਦੈ ਕਿ ਨਹੀਂ?

ਸਾਊ ਮਾਪੇ, ਸਾਊ-ਪਨ ਬਾਰੇ ਤਾਂ ਪੁੱਛਣ ਰਾਮ ਤੋਂ,
ਸਾਊ-ਕੁਖ 'ਚੋਂ ਜੰਮਣਾ 'ਬਨਵਾਸ' ਹੋ ਜਾਂਦੈ ਕਿ ਨਹੀਂ?

ਆਪਣੀ ਰਚਨਾ ਜਦ ਕਿਸੇ ਪਰਚੇ 'ਚ ਛਪ ਜਾਵੇ ਹਜ਼ੂਰ,
ਆਪਣੇ ਜੀਂਦੇ ਹੋਣ ਦਾ ਅਹਿਸਾਸ ਹੋ ਜਾਂਦੈ ਕਿ ਨਹੀਂ?

ਜਿਸ ਦੇ ਘਰ ਵਿਚ ਬਹੁਤੀਆਂ ਵੋਟਾਂ ਨੇ, ਐਸਾ ਆਮ-ਸ਼ਖ਼ਸ,
ਵੋਟਾਂ ਦੇ ਮੌਸਮ 'ਚ ਖ਼ਾਸੋ-ਖ਼ਾਸ ਹੋ ਜਾਂਦੈ ਕਿ ਨਹੀਂ?

ਦਸ ਐ "ਸੰਧੂ" ਵਜ਼ਨ-ਹੀਣੇ, ਬੇ-ਮੁਨਾਸਬ ਲਫ਼ਜ਼ਾਂ ਨਾਲ,
ਉਮਦਾ ਖ਼ਿਆਲਾਂ ਦਾ ਵੀ ਸਤਿਆਨਾਸ ਹੋ ਜਾਂਦੈ ਕਿ ਨਹੀਂ?

੪੨੧-ਦਕੋਹਾ (ਜਲੰਧਰ)
(ਪਿਦਰ=ਪਿਤਾ, ਪਿਸਰ=ਪੁੱਤਰ)

# ਦੋ ਗ਼ਜ਼ਲਾਂ

**ਬਲਬੀਰ ਸਿੰਘ ਢਿੱਲੋਂ ਚੰਡੀਗੜ੍ਹ**

ਦੋਸਤਾਂ ਤੋਂ ਦੋਸਤੋ, ਜੇਕਰ ਕਿਨਾਰਾ ਕਰੋਗੇ।
ਦੁਸ਼ਮਣਾਂ ਦੀ ਦੋਸਤੀ, ਕੀਕਰ ਗਵਾਰਾ ਕਰੋਗੇ।

ਤ੍ਰਿਹਾਏ ਫਿਰਦੇ ਰੋਜ਼ ਨੇ, ਜਿਹੜੇ ਤੁਹਾਡੀ ਰੱਤ ਦੇ।
ਕਾਤਲਾਂ ਸੰਗ ਕਿਸ ਤਰ੍ਹਾਂ ਰਲ ਕੇ ਗੁਜ਼ਾਰਾ ਕਰੋਗੇ।

ਜ਼ਿੰਦਗੀ 'ਚ ਆਉਂਦੀਆਂ ਨੇ, ਮੁਸ਼ਕਿਲਾਂ ਮਜਬੂਰੀਆਂ।
ਬੇੜੀਆਂ ਬਿਨ ਕਿਸ ਤਰ੍ਹਾਂ, ਸਾਗਰ ਉਹ ਖਾਰਾ ਤਰੋਗੇ।

ਸਾਥੀਆਂ ਸੰਗ ਬਿਨ ਭਰੋਸੇ, ਪਲ ਵੀ ਤੁਰਿਆ ਜਾਏ ਨਾ।
ਵਿਸ਼ਵਾਸ ਬਾਜੋਂ ਆਪਣਾ, ਕਿਸ ਨੂੰ ਸਹਾਰਾ ਕਰੋਗੇ।

ਜਿਨ੍ਹਾਂ ਯਾਰਾਂ ਇਕ ਵਾਰੀ, ਯਾਰ ਕਹਿ ਕੇ ਮਾਰਿਆ।
ਇਤਬਾਰ ਉਹਨਾਂ ਯਾਰਾਂ ਤੇ, ਕੀਕਰ ਦੁਬਾਰਾ ਕਰੋਗੇ।

ਖਾਮੋਸ਼ ਰਹਿ ਕੇ ਜ਼ਿੰਦਗੀ, ਗੁਜ਼ਰੇਗੀ ਔਖੀ ਦੋਸਤੋ।
ਚੁੱਪ ਕਰਕੇ ਆਪਣੇ ਹੀ, ਦਿਨ ਨੂੰ ਭਾਰਾ ਕਰੋਗੇ।

ਬੋਲੋਗੇ ਜੇਕਰ ਸੋਹਣਿਓਂ, ਬੋਲਾਂ 'ਚ ਮਿਸ਼ਰੀ ਘੋਲ ਕੇ।
ਵੱਸ ਅੰਦਰ ਆਪਣੇ, ਜਹਾਨ ਸਾਰਾ ਕਰੋਗੇ।

ਜੇ ਕਿਸੇ ਦੇ ਬਣੋਗੇ, ਤਾਂ ਕੋਈ ਤੁਹਾਡਾ ਹੋਇਆ।
ਮਕਸਦ ਬਿਨ ਜੇ ਤੁਰੋਗੇ, ਜੀਵਨ ਅਵਾਰਾ ਕਰੋਗੇ।

ਇਕੋ ਜਿਹੇ ਜੇਕਰਾਂ, ਅੰਦਰੋਂ ਤੇ ਬਾਹਰੋਂ ਹੋਵੋਗੇ।
ਫਤਿਹ ਪਾਉਗੇ, ਜਿੱਧਰ ਇਸ਼ਾਰਾ ਕਰੋਗੇ।

*****

ਫ਼ੁਰਸਤ ਹੀ ਨਾ ਗ਼ਮ ਤੋਂ ਮਿਲਦੀ, ਮਹਿਫ਼ਲ ਵਿਚ ਕੀ ਜਾ ਕੇ ਕਰੀਏ।
ਅੱਖੀਆਂ ਸਾਵਣ ਭਾਦੋਂ ਬਣੀਆਂ, ਕੀ ਕਜਲੇ ਨੂੰ ਪਾ ਕੇ ਕਰੀਏ।

ਸੱਜਣਾਂ ਤਾਈਂ ਸੱਦੀਏ ਏਥੇ, ਜਾਂ ਫਿਰ ਪਾਸ ਉਹਨਾਂ ਦੇ ਜਾਈਏ,
ਜਿਹੜੀ ਗੱਲ ਵੀ ਕਰਨੀ ਹੋਵੇ, ਨਾਲ ਗਲੇ ਦੇ ਲਾ ਕੇ ਕਰੀਏ।

ਦਰਦ ਦਿਲੇ ਵਿਚ ਭਰਿਆ ਜਿਹੜਾ, ਸੁਣ ਕੇ ਸਾਬਤ ਰਹੇਗਾ ਕਿਹੜਾ,
ਪੱਥਰ ਵੀ ਨੇ ਪਿੱਘਲ ਜਾਂਦੇ, ਜੇਕਰ ਗੱਲ ਸੁਨਾ ਕੇ ਕਰੀਏ।

ਕੱਖੋਂ ਵੀ ਦਿਲ ਹੌਲਾ ਹੋਇਆ, ਗੱਲੋ ਗੱਲੇ ਰੋ ਪੈਂਦਾ ਏ,
ਏਸੇ ਖ਼ਾਤਰ ਗੱਲ ਹਿਜਰ ਦੀ, ਇਸ ਤੋਂ ਜ਼ਰਾ ਲੁਕਾ ਕੇ ਕਰੀਏ।

ਇਸ਼ਕ ਬੜਾ ਅਨਮੋੜ ਜਿਹਾ ਹੈ, ਚੜ੍ਹਦੇ ਪਾਣੀ ਚੜ੍ਹੇ ਹਮੇਸ਼ਾ,
ਨਾ ਕੋਈ ਸੁਣੇ ਨਾ ਸਮਝੇ ਸਾਡੀ, ਕੀ ਇਹਨੂੰ ਸਮਝਾ ਕੇ ਕਰੀਏ।

ਦਰ-ਦਰ ਫਿਰੀਏ ਵਾਂਗ ਸ਼ੌਦਾਈਆਂ, ਪ੍ਰੀਤਾਂ ਸਾਨੂੰ ਰਾਸ ਨਾ ਆਈਆਂ।
ਪਹਿਲਾਂ ਹੀ ਹਾਂ ਮੋਇਆਂ ਵਰਗੇ, ਹੋਰ ਕੀ ਮੌਹਰਾ ਖਾ ਕੇ ਕਰੀਏ।

ਸਾਰਾ ਕੁਝ ਹੀ ਖੋਹ ਬੈਠੇ ਹਾਂ, ਕੱਖੋਂ ਹੌਲੇ ਹੋ ਬੈਠੇ ਹਾਂ।
ਪਹਿਲਾਂ ਹੀ ਦਿਲ ਖੋਲ੍ਹਾ ਹੋਇਐ, ਹੋਰ ਕੀ ਇਹਨੂੰ ਢਾਹ ਕੇ ਕਰੀਏ।

ਇਹਨੂੰ ਖੁਸ਼ੀਆਂ ਖੇੜੇ ਭੁੱਲੇ, ਆਪਣੇ ਗਲੀਆਂ ਵਿਹੜੇ ਭੁੱਲੇ,
ਰੋਇਆਂ ਮਿਲੇ ਸਕੂਨ ਏਸ ਨੂੰ, ਕੀ ਫਿਰ ਚੁੱਪ ਕਰਾ ਕੇ ਕਰੀਏ।

'ਢਿੱਲੋਂ' ਤੋਂ ਦਿਲ ਬਾਗ਼ੀ ਹੋਇਆ, ਕੋਈ ਵੀ ਗੱਲ ਸੁਣੇ ਨਾ ਮੋਇਆ।
ਲੜਨ ਬਹਾਨੇ ਲੱਭਦਾ ਰਹਿੰਦਾ, ਭਾਵੇਂ ਗੱਲ ਹਸਾ ਕੇ ਕਰੀਏ।

# ਨਾਇਕ

ਸ਼ਿਵਨਾਥ

ਜੋ ਨਾਇਕ ਨੇ ਉਹ ਮੌਤੋਂ ਡਰਦਿਆਂ
ਪਿੱਛੇ ਨਹੀਂ ਮੁੜਦੇ।
ਜੋ ਖਲ-ਨਾਇਕ ਨੇ ਉਹ ਦਿਲ ਦੇ
ਬੜੇ ਕਮਜ਼ੋਰ ਹੁੰਦੇ ਨੇ।

ਬੜੇ ਕਮਜ਼ੋਰ ਹੁੰਦੇ ਨੇ ਤੇ ਜਾਂ,
ਰੋਗੀ ਮਨਾਂ ਵਾਲੇ
ਇਸੇ ਕਾਰਨ ਹੀ ਸ਼ਾਇਦ ਉਹ
ਹਮੇਸ਼ਾ ਪਹਿਲ ਕਰਦੇ ਨੇ
ਤੇ ਹਿਟਲਰ ਵਾਂਗ ਅਣ-ਆਈ ਜਹੀ
ਮੌਤੇ ਵੀ ਮਰਦੇ ਨੇ।

ਮਗਰ ਕੁਝ ਉਹ ਵੀ ਹੁੰਦੇ ਨੇ
ਜੋ ਦੁਸ਼ਮਣ ਦੀ ਦਲੇਰੀ ਵੇਖ ਕੇ ਹੀ
ਸੰਭਲ ਜਾਂਦੇ ਨੇ
ਤੇ ਰਹਿੰਦੇ ਵਕਤ ਆਪਣੀ ਹਾਰ ਤੋਂ
ਖਹਿੜਾ ਛੁਡਾਂਦੇ ਨੇ।

ਗਵਾਹ ਇਤਿਹਾਸ ਹੈ
ਕਿ ਵੇਖ ਕੇ ਸਾਹਸ ਵਿਰੋਧੀ ਦਾ
ਸਕੰਦਰ ਅੰਦਰੋਂ ਕਿਤਿਉਂ
ਮੁਕੰਮਲ ਡੋਲ ਚੁਕਿਆ ਸੀ

ਨਹੀਂ ਤਾਂ ਕਿਉਂ ਉਹ
ਬੰਦੀਵਾਨ ਦੇ ਸੰਗ ਦੋਸਤੀ ਕਰਦਾ
ਤੇ ਕਿਉਂ ਉਹ ਪਰਤ ਜਾਂਦਾ
ਵਿਸ਼ਵ ਜਿੱਤਣ ਤੋਂ ਬਿਨਾਂ ਘਰ ਨੂੰ?

ਬੜੀ ਵਾਰੀ ਹਰੇ ਨੇ ਜਿੱਤ ਕੇ
ਜਾਬਰ ਮੁਹਿੰਮਾਂ ਨੂੰ
ਬੜੀ ਵਾਰੀ ਹਰੇ ਹੋਏ ਆਦਮੀ
ਬਲਵਾਨ ਹੋਏ ਨੇ।

1257-C-LIG,
ਫੇਜ਼-10-ਮੁਹਾਲੀ
160059

# .ਗ਼ਜ਼ਲ

ਮਹਿਮਾ ਸਿੰਘ

ਪ੍ਰੇਮ-ਮਜ਼ੂਰੀ ਕਰਦਾ ਹਾਂ ਮੈਂ ਪ੍ਰੇਮ-ਕਲਾ-ਮੰਦਰ ਵਿਚ
ਰੰਗ ਵਫ਼ਾ ਦੇ ਭਰਦਾ ਹਾਂ ਮੈਂ ਪਰੇਮ-ਕਲਾ-ਮੰਦਰ ਵਿਚ

ਪ੍ਰੇਮ-ਕਲਾ-ਮੰਦਰ ਵਿਚ ਮੇਰੇ ਸਭ ਦਰਦਾਂ ਦੀ ਦਾਰੂ ਹੈ
ਫੱਟ ਜਿਗਰ ਦੇ ਜਰਦਾ ਹਾਂ ਮੈਂ ਪ੍ਰੇਮ-ਕਲਾ-ਮੰਦਰ ਵਿਚ

ਪ੍ਰੇਮ-ਕਲਾ ਵਿਚ ਹਾਰਨ ਦਾ ਵੀ ਸੁਖ ਹੈ ਜਿੱਤਣ ਵਰਗਾ
ਜਿੱਤਣ ਵਾਂਗੂੰ ਹਰਦਾ ਹਾਂ ਮੈਂ ਪ੍ਰੇਮ-ਕਲਾ-ਮੰਦਰ ਵਿਚ

ਚਿੱਤ ਵੀ ਮੇਰੀ ਪੱਟ ਵੀ ਮੇਰੀ ਜਿੱਤ ਬਰਾਬਰ ਦੋਨੋਂ
ਨਰਦਾਂ 'ਤੇ ਹੱਥ ਧਰਦਾ ਹਾਂ ਮੈਂ ਪ੍ਰੇਮ-ਕਲਾ-ਮੰਦਰ ਵਿਚ

ਜਦ ਵੀ ਗ਼ਮ-ਸਾਗਰ ਵਿਚ ਡੁੱਬਣ ਲਗਦਾ ਹਾਂ ਮੈਂ ਯਾਰਬ
ਨਾਮ ਤਿਰਾ ਲੈ ਤਰਦਾ ਹਾਂ ਮੈਂ ਪ੍ਰੇਮ-ਕਲਾ-ਮੰਦਰ ਵਿਚ

ਝੀਲਾਂ ਵਰਗੇ ਨੈਣਾਂ ਵਿਚ ਮੈਂ ਡੁੱਬ ਜਾਂਦਾ ਹਾਂ ਅਕਸਰ
ਡੁੱਬ ਕੇ ਫੇਰ ਉਭਰਦਾ ਹਾਂ ਮੈਂ ਪ੍ਰੇਮ-ਕਲਾ-ਮੰਦਰ ਵਿਚ

ਪ੍ਰੇਮ-ਕਲਾ-ਮੰਦਰ ਵਿਚ ਮਰਨਾ ਲਗਦਾ ਜੀਵਨ ਵਰਗਾ
ਜੀਵਨ ਖਾਤਰ ਮਰਦਾ ਹਾਂ ਮੈਂ ਪ੍ਰੇਮ-ਕਲਾ-ਮੰਦਰ ਵਿਚ

ਪਿੰਡ ਤੇ ਡਾਕਘਰ : ਹਲਵਾਰਾ,
ਜ਼ਿਲ੍ਹਾ ਲੁਧਿਆਣਾ,

## .ਗ਼ਜ਼ਲ

ਅਜੀਤ ਸਿੰਘ ਚੀਮਾ

ਜ਼ਿੰਦਗੀ ਅਸਲ ਵਿਚ ਇਹ ਜ਼ਿੰਦਗੀ ਹੀ ਤਾਂ ਹੈ
ਜੇ ਦਿਲ ਤੇਰੇ ਅੰਦਰ ਗਰੀਬਾਂ ਲਈ ਥਾਂ ਹੈ
ਜੇ ਨਫਰਤ ਦੀ ਧੁੱਪ ਵਿਚ ਸੜ ਮੋਏ ਲੋਕੀ
ਫਿਰ ਧਰਮ ਦੀ ਕਿਸ ਕੰਮ ਆਉਣੀ ਏ ਛਾਂ ਹੈ
ਜੇ ਅੱਖਾਂ ਤੋਂ ਹੀਣਾ, ਖੂਹ ਵਿਚ ਹੈ ਡਿੱਗਦਾ
ਫਿਰ ਚੁੱਪ ਕਰਕੇ ਤਕਨਾ ਭਾਰੀ ਗੁਨਾਹ ਹੈ
ਸਦਾ ਲਈ ਨਹੀਂ ਏਥੇ ਕਿਸੇ ਬੈਠ ਰਹਿਣਾ
ਚੰਦ ਦਿਨ ਦਾ ਮੇਲਾ, ਏ ਦੁਨੀਆਂ ਸਰ੍ਹਾਂ ਹੈ
ਉਹ ਪਿਆਰ ਕਦੀ ਵੀ ਸਿਰੇ ਨਹੀਂ ਹੈ ਚੜ੍ਹਦਾ
ਜਿਦੇ ਵਿਚ ਕੋਈ ਲਾਲਚ ਜਾਂ ਝੂਠੀ ਤਮਾਂ ਹੈ
ਜੇ ਭੁੱਖੇ ਨਿਥਾਵੇ ਲਈ ਥਾਂ ਨਹੀਂ ਹੈ ਮਿਲਦਾ
ਉਹ ਮੜੀਆਂ ਤੇ ਕਬਰਾਂ ਤੋਂ ਭੈੜ ਗਰਾਂ ਹੈ
ਉਹ ਜੱਗ ਜਿੱਤ ਦਾ ਤੇ ਨੇਕੀ ਹੈ ਖੱਟਦਾ
ਜਿਦ੍ਹੀ ਮਿੱਠੀ-ਮਿੱਠੀ ਤੇ ਸ਼ੀਰੀਂ ਜ਼ੁਬਾਂ ਹੈ
ਨੇਕੀ ਕੋਈ ਕਰ ਕੇ ਤੂੰ ਜੀਵਣ ਬਣਾ ਲੈ
ਫਿਰ ਹੱਥ ਨਹੀਂ ਆਉਣਾ ਜੋ ਲੰਘਿਆ ਸਮਾਂ ਹੈ
ਸਦਾ ਥਿਰ ਨਹੀਂ ਰਹਿਣਾ ਕਿਸੇ ਏਥੇ 'ਚੀਮਾ'
ਇਹ ਜੋਬਨ ਜਵਾਨੀ ਦਾ ਝੂਠਾ ਗੁਮਾਂ ਹੈ

# ਪੱਛਮੀ ਪੰਜਾਬ ਵਿਚ ਕੁਝ ਦਿਨ

—ਸੁਵਰਨ ਸਿੰਘ ਵਿਰਕ

ਕਿਸ਼ਤ-੬

*(ਚਲਦਾ ਪਰਸੰਗ ਮਿਤੀ ੩ ਨਵੰਬਰ ੧੯੯੮ ਅਦਬੀ ਸੰਗਤ ਨਨਕਾਣਾ ਸਾਹਿਬ ਵਿਚ ਮੁਸ਼ਾਇਰਾ)*

ਲੋਕ ਗੀਤ ਗਾਉਣ ਵਾਲਿਆਂ ਨੇ ਮਹਿਫ਼ਿਲ ਲੁੱਟ ਲਈ ਸੀ। ਰਹਿੰਦੀ ਕਸਰ ਕੱਢ ਦਿੱਤੀ ਹੀਰ ਵਾਰਿਸ ਗਾ ਕੇ ਜਨਾਬ ਤੈਮੂਰ ਅਫਗਾਨੀ ਨੇ, ਜੋ ਵਾਰਿਸ ਦਾ ਗਰਾਈਂ ਹੈ, ਜੰਡਿਆਲਾ ਸ਼ੇਰ ਖਾਂ ਤੋਂ ਆਇਆ ਸੀ। ਪਤਲਾ ਪਤੰਗ ਜਿਹਾ ਤੀਹਾਂ ਕੁ ਵਰ੍ਹਿਆਂ ਤੋਂ ਘੱਟ ਉਮਰ ਦਾ ਕਣਕ ਭਿੰਨੇ ਰੰਗ ਵਾਲਾ ਮੁੰਡਾ। ਉਸ ਮਾਝੇ ਦੇ ਰੰਗ ਪੁਰ ਪੁੱਜਣ ਸਮੇਂ ਸਹਿਤੀ ਵੱਲੋਂ ਹੀਰ ਦੇ ਨਾਲ ਨਵੇਂ ਆਏ ਜੋਗੀ ਬਾਰੇ ਜਾਣਕਾਰੀ ਦੇਣ ਦਾ ਪ੍ਰਸੰਗ ਛੋਹ ਲਿਆ:-

"ਘਰ ਆ ਨਨਾਣ ਨੇ ਗੱਲ ਕੀਤੀ,
ਭਾਬੀ ਇਕ ਜੋਗੀ ਨਵਾਂ ਆਇਆ ਨੀ।
ਕੰਨੀਂ ਉਸ ਦੇ ਦਰਸ਼ਨੀ ਮੁੰਦਰਾਂ ਨੇ
ਗਲ ਹੈਂਕਲਾ ਅਜਬ ਸੁਹਾਇਆ ਈ।
ਹੀਰੇ ਕਿਸੇ ਰਜਵੰਸ ਦਾ ਉਹ ਪੁੱਤਰ,
ਰੂਪ ਤੁੱਧ ਥੀਂ ਦੂਣ ਸੁਆਇਆ ਈ।
ਨਾਲੇ ਗਾਂਵਦਾ ਤੇ ਨਾਲੇ ਰੋਂਵਦਾ ਈ,
ਵੱਡਾ ਉਸ ਨੇ ਰੰਗ ਬਣਾਇਆ ਈ।
ਫਿਰੇ ਢੂੰਡਦਾ ਵਿਚ ਹਵੇਲੀਆਂ ਦੇ।
ਕੋਈ ਉਸ ਨੇ ਲਾਲ ਗੁਆਇਆ ਈ।
ਫਿਰੇ ਵੇਖਦਾ ਨੱਢੀਆ ਛੈਲ ਕੁੜੀਆਂ।
ਜਿਉਂ ਕਿਸੇ ਤੇ ਨਹੀਂ ਲਿਆਇਆ ਈ।
..............................................
ਵਾਰਿਸ ਸ਼ਾਹ ਇਕ ਫ਼ੱਕਰ ਤੇ ਨਹੀਂ ਖਾਲੀ,
ਕਿਸੇ ਕਾਰਨੇ ਦੇ ਉੱਤੇ ਆਇਆ ਈ।

ਇਉਂ ਲੱਗਦਾ ਸੀ ਜਿਵੇਂ ਸਮਾਂ ਵੀ ਬੱਝ ਕੇ ਖਲੋ ਗਿਆ ਹੈ।ਵਾਰਿਸ ਦੇ ਪੁਰ ਦਰਦੀਲੇ ਬੋਲ ਇਸ ਮੁੰਡੇ ਦੇ ਗਲੇ ਦੇ ਸੋਜ਼ ਨਾਲ ਮਿਲ ਕੇ ਮਾਹੌਲ ਨੂੰ ਪੁਰਨਮ ਬਣਾ ਰਹੇ ਸਨ। ਨਹੀਂ ਰੀਸਾਂ ਪੰਜਾਬੀਆਂ ਦੀਆਂ ਤੇ ਨਹੀਂ ਰੀਸਾਂ ਉਨ੍ਹਾਂ ਦੀ ਹੀਰ ਦੀਆਂ। ਸ਼ਾਇਦ ਤਦੇ ਹੀ ਮਰਹੂਮ ਸੂਬਾ ਸਿੰਘ ਹੋਰਾਂ ਆਪਣੀ ਹੀਰ ਵਿਚ ਲਿਖਿਆ ਸੀ:-

"ਜਦੋਂ ਤੀਕ ਜ਼ਮੀਨ ਅਸਮਾਨ ਕਾਇਮ
ਹੁਸਨ ਇਸ਼ਕ ਦੇ ਵਿਚ ਤਾਸੀਰ ਰਹਿਣੀ।
ਰਹਿਣੇ ਗੂੰਜਦੇ ਗੀਤ ਪੰਜਾਬੀਆਂ ਦੇ,
ਵਿਚ ਗੂੰਜਦੀ ਉਨ੍ਹਾਂ ਦੀ ਹੀਰ ਰਹਿਣੀ।"

ਹੀਰ ਦਾ ਇਕ ਹੋਰ ਬੰਦ ਤੈਮੂਰ ਹੋਰਾਂ ਤੋਂ ਫਰਮਾਇਸ਼ ਕਰਕੇ ਸੁਣਿਆ ਗਿਆ।

ਪ੍ਰਿੰਸੀਪਲ 'ਆਜ਼ਾਦ' ਹੋਰਾਂ ਵੀ ਕੁਝ ਸ਼ੇਅਰ ਆਪਣੇ ਵਿਲੱਖਣ ਅੰਦਾਜ਼ ਵਿਚ ਆਖੇ :-

"ਤਾਰੇ ਜਦ ਵੀ ਕਾਲੀ ਰਾਤ 'ਚ ਲੋਆਂ ਦੇਵਣ ਲੱਗੇ।
ਚੁੱਪ ਦੇ ਪਿੰਡ ਦੀਆਂ ਕੰਨ ਮੇਰੇ ਕਨਸੋਆ ਦੇਵਣ ਲੱਗੇ।
ਡੂੰਘੇ ਟੋਭੇ ਦੇ ਵਿਚ ਸਾਰੇ ਪੱਥਰ ਮਾਰ ਕੇ ਲੰਘ,
ਖੜਾ-ਖੜੋਤਾ ਪਾਣੀ ਕਿਧਰੇ ਬੋਆਂ ਦੇਵਣ ਲੱਗੇ।

ਸੰਸਾਰ ਦੀ ਨਾ ਸਮਾਨਤਾ ਜਾਂ 'ਜੈਸੇ ਜਲ ਮਹਿ ਬੁਦਬੁਦਾ' ਵਾਲੇ ਅੰਦਾਜ਼ ਵਿਚ ਉਨ੍ਹਾਂ ਇਹ ਸ਼ੇਅਰ ਵੀ ਪੜ੍ਹਿਆ :-

"ਬੁਲਬੁਲਿਆਂ ਦੇ ਵਿਚ ਮੇਰੀ ਤਸਵੀਰ ਜਿਵੇਂ।
ਮਿਟ ਜਾਣਾ ਮੈਂ ਤਖ਼ਤੀ ਤੋਂ ਲਕੀਰ ਜਿਵੇਂ।"

ਹੁਣ ਤੱਕ ਆਪਣੇ ਭਾਰੇ ਕੁੰਡਲਦਾਰ ਮੁਛਹਿਰਿਆਂ ਵਿਚ ਨਿੰਮ੍ਹਾਂ-ਨਿੰਮ੍ਹਾਂ ਮੁਸਕਰਾਉਂਦੇ, ਪ੍ਰਿੰਸੀਪਲ ਸ਼ੇਰ ਸਿੰਘ ਹੋਰਾਂ ਸੱਜੇ ਹੱਥ ਦੇ ਅੰਗੂਠੇ ਅਤੇ ਉਹਦੇ ਨਾਲ ਵਾਲੀ ਅਨਾਮਿਕਾ ਉਂਗਲੀ ਦੀ ਚੂੰਢੀ ਬਣਾਉਂਦਿਆਂ ਆਪਣੀਆਂ ਸੱਜਰੀਆਂ ਰੁਬਾਈਆਂ ਪੇਸ਼ ਕੀਤੀਆਂ, ਜੋ ਅੱਜ ਉਨ੍ਹਾਂ ਆਪਣੇ ਪਿੰਡੋਂ ਮੁੜ ਕੇ ਲਿਖੀਆਂ ਸਨ :-

"ਮੈਂ ਕੱਚੇ ਕੋਠੇ ਵਿਚ ਜੰਮਿਆ
ਜੰਮਿਆ ਪੂਰਾ ਪੱਕ ਕੇ।
ਸਾਲ ਪੂਰੇ ਇਕਵੰਜਾ ਪਿੱਛੋਂ,
ਪਰਤ ਪੁੱਜਾ ਥੱਕ-ਥੱਕ ਕੇ।
ਹਾਅਵਾਂ, ਹਉਕਿਆਂ, ਹੰਝੂਆਂ,
ਤਿੰਨਾਂ ਮਿਲ ਜਗਾਈ ਮਹਿਫ਼ਿਲ—
ਅੱਖਾਂ ਆਣ ਗਵਾਹੀ ਦਿੱਤੀ,
ਰੋ-ਰੋ ਕੇ ਤੱਕ-ਤੱਕ ਕੇ।"

ਮੈਂ ਵੀ ਗੁਰੂ ਨਾਨਕ ਨਾਲ ਸੰਬੰਧਿਤ ਆਪਣੀ ਇਕ ਕਵਿਤਾ ਪੜ੍ਹੀ:-

"ਇਹ ਆਂਡਾ ਭਰਮ ਦਾ ਭੰਨਣ ਲਈ
ਫਿਰ ਗੁਰੂ ਜੀ ਆਏ,
ਮਨਾਂ 'ਚ ਰੋਸ਼ਨੀ ਹੋਈ
ਜ਼ੰਜੀਰਾਂ ਟੁੱਟ ਗਈਆਂ ਸਨ।
ਸਰਾਪੀ ਹੋਈ ਦੁਨੀਆਂ ਨੂੰ
ਮਸੀਹਾ ਏਤਰਾਂ ਮਿਲਿਆ
ਕਿ ਮੱਥੇ ਤੋਂ ਸੱਭੇ ਬੁਰੀਆਂ
ਲਕੀਰਾਂ ਫੁੱਟ ਗਈਆਂ ਸਨ।

* * *

'ਮਲਕ' ਦੀ ਮੱਲ ਗੁਜ਼ਾਰੀ ਨੂੰ
ਕਿਰਤ ਦੇ ਲਾਲ ਦੇ ਸਾਂਹਵੇਂ
ਬਹਾ ਦਿੱਤ ਤਿਲਾਂ ਦੇ ਪੂਲਿਆਂ ਜਿਉਂ
ਝਾੜ ਕੇ ਝੰਬ ਕੇ।
ਬਗਾਨੀ ਰੱਤ ਪੀਂਦੇ ਸੀ
ਸੁਆਸੀ ਧਰਤ ਧਨ ਦੇ ਜੋ,

ਉਨ੍ਹਾਂ ਨੂੰ ਹੇਰਵੇ ਦਾ ਚੜ੍ਹ ਗਿਆ
ਤਈਆ ਸੀ ਕੰਬ ਕੰਬ ਕੇ।

* * *

ਤੇਰੇ ਹਮਸਫਰ ਹੋਵਣ ਦਾ
ਉਠਾਉਂਦੇ ਹਲਫ ਹਾਂ ਏਥੇ,
ਟਿੱਬੇ ਟੋਏ ਧਰਤੀ ਤੋਂ
ਮਿਟਾਏ ਜਾਣਗੇ ਓੜਕ।
ਤੇਰੇ ਨਾਂ ਦੀ ਤਾਂਹੀਉਂ ਕਲਾ
ਚੜ੍ਹਦੀ ਹੈ ਰਹਿ ਸਕਦੀ,
ਹਰ ਇਕ ਅੱਖ 'ਚ ਸੁਪਨੇ
ਸਜਾਏ ਜਾਣਗੇ ਓੜਕ।"

ਅਖੀਰ ਵਿਚ ਵਾਰੀ ਆਈ ਕਵਾਲ ਮੁਹੰਮਦ ਅਲੀ ਦੀ। ਉਨ੍ਹਾਂ ਨਾਲ ਤਬਲੇ ਤੇ ਸਜਾਵਰ ਅਲੀ ਸਨ। ਇਹ ਅਮਾਨਤ ਅਲੀ ਹੋਰਾਂ ਦਾ ਪ੍ਰਸਿਧ ਪਟਿਆਲਾ ਘਰਾਣਾ ਦਾ ਰੁਕਨ ਸੀ। ਇਨ੍ਹਾਂ ਵੀ ਲੋਕ ਰੰਗ ਨਾਲ ਚੰਗਾ ਸਮਾਂ ਬੰਨ੍ਹ ਦਿੱਤਾ :-

"ਕੇਡੇ ਕਮਲੇ ਹੋ ਗਏ ਹਾਂ,
ਜਿਥੇ ਤੇਰਾ ਨਾਂ ਸੁਣਿਆ,
ਗੱਲਾਂ ਸੁਣਨ ਖਲੋ ਗਏ ਹਾਂ।"

ਫਿਰ ਆਏ ਵੀਰ ਸਿਪਾਹੀ। ਇਹ ਪਾਕਿਸਤਾਨੀ ਪੰਜਾਬ ਦੇ ਪੁਲਿਸ ਵਿਚ ਥਾਣੇਦਾਰ ਹਨ। ਮੋਨੋ ਐਕਟਿੰਗ ਬਹੁਤ ਵਧੀਆ ਕਰਦੇ ਹਨ। ਸ਼ਾਇਰੀ ਦੇ ਨਮੂਨੇ ਵੀ ਪੇਸ਼ ਕੀਤੇ :-

'ਮੈਂ ਉਹਦੀ ਤਸਵੀਰ ਬਣਾ ਕੇ
ਅੱਖਾਂ ਖੋਹਲ ਦਿਆਂਗਾ।
........................
ਉਹਦੀ ਅੱਖੀਂ ਅੱਖਾਂ ਪਾ ਕੇ
ਤੱਕਣਾ ਸੌਖਾ ਕੰਮ ਨਹੀਂ,
ਉਹਦੀ ਅੱਖਾਂ ਅੱਖਾਂ ਪਾ ਕੇ,
ਅੱਖਾਂ ਖੋਹਲ ਦਿਆਂਗਾ।"

ਲਾਹੌਰ ਸ਼ਹਿਰ ਤੇ ਜਿਨ੍ਹਾਂ ਦੀ ਰਹਿਮਤ ਹੈ ਹਜ਼ਰਤ ਦਾਤਾ ਗੰਜ ਸਾਹਿਬ ਉਨ੍ਹਾਂ ਦੇ ਨਾਲ ਹੀ ਆਏ ਸਨ, ਦਾਤਾ ਅਲੀ ਹਜੇਵਰੀ। ਉਨ੍ਹਾਂ ਦੇ ਵੰਸ਼ਿਜ ਮੀਆਂ ਖੁਰਮ ਜੋ ਲਾਹੌਰ ਵਿਖੇ ਪੰਜਾਬ ਹਾਈ ਕੋਰਟ ਦੇ ਵਕੀਲ ਵੀ ਸਨ ਅਤੇ ਉਨ੍ਹਾਂ ਦੇ ਛੋਟੇ ਭਾਈ ਸਾਹਿਬ ਵੀ ਇਸ ਮਹਿਫਿਲ ਵਿਚ ਸਜੇ ਹੋਏ ਸਨ। ਸ਼ਰਧਾਲੂ ਉਨ੍ਹਾਂ ਨੂੰ ਪੀਰਾਂ ਵਾਂਗ ਹੀ ਮੱਥੇ ਟੇਕਦੇ ਸਨ। ਜਦੋਂ ਕੋਈ ਉਨ੍ਹਾਂ ਨੂੰ ੫ ਜਾਂ ੧੦ ਦਾ ਨੋਟ ਮੱਥਾ ਟੇਕਦਾ ਸੀ ਉਹ ਏਨੇ ਹੀ ਪੈਸੇ ਆਪਣੇ ਵੱਲੋਂ ਉਸ ਵਿਚ ਮਿਲਾ ਦਿੰਦੇ ਸਨ ਤੇ ਫਿਰ ਉਹ ਰਕਮ ਗਾਉਣ ਵਾਲੇ ਕਵਾਲਾਂ ਨੂੰ ਫੜਾ ਦਿੰਦੇ ਸਨ। ਉਨ੍ਹਾਂ ਦੱਸਿਆ ਕਿ ਉਹ ਪੀਰ ਤੇ ਹਨ ਪਰ ਰੋਟੀ ਖਾਣ ਲਈ ਵਕਾਲਤ ਕਰਦੇ ਹਨ। ਵਕਾਲਤ ਤਾਂ ਅਜੇ ਏਨੀ ਵਧੀਆ ਨਹੀਂ ਚੱਲੀ ਜਾਪਦੀ ਪਰ ਖੁਰਮ ਸਾਹਿਬ ਇਨਸਾਨ ਜ਼ਰੂਰ ਵਧੀਆ ਹਨ। ਕਰਨੈਲ ਸਿੰਘ ਅਸਪਾਲ ਨੇ ਵੀ ਇਕ-ਦੋ ਕਵਾਲੀਆਂ ਪੇਸ਼ ਕਰਕੇ ਮਹਿਫਿਲ ਵਿਚ ਆਪਣੇ ਨਾਮ ਦਾ ਸਿੱਕਾ ਜਮਾਇਆ। ਅੰਤ ਵਿਚ ਤਾਹਿਰ ਅਫਗਾਨੀ ਦੇ ਹੀਰ ਦੇ ਇਕ ਹੋਰ ਬੰਦ ਨਾਲ ਇਹ ਮਹਿਫਿਲ ਸਮਾਪਤ ਹੋਈ। ਹੁਣ ਸਾਨੂੰ ਇਸ ਗੱਲ ਦੀ ਤਾਂਘ ਰਹੇਗੀ ਕਿ ਕਦੇ ਸੱਯਦ ਵਾਰਿਸ ਸ਼ਾਹ ਹੋਰਾਂ ਦੇ ਉਰਸ ਤੇ ਜੰਡਿਆਲੇ ਸ਼ੇਰ ਖਾਂ ਜਾਈਏ ਤੇ ਉਥੇ ਵੱਖ-ਵੱਖ ਕਲਾਕਾਰਾਂ ਤੋਂ ਵੱਖ-ਵੱਖ ਅੰਦਾਜ਼ ਵਿਚ ਹੀਰ ਦਾ ਗਾਇਨ ਸੁਣੀਏ ਅਤੇ ਖੋਜੀਆਂ ਪਾਸੋਂ ਸ਼ਾਹ ਸਾਹਿਬ ਦੀ ਬਹੁਪੱਖੀ ਸ਼ਖ਼ਸੀਅਤ ਦੇ ਵੱਖ-ਵੱਖ ਪੱਖਾਂ ਦੇ ਵਿਚਾਰ ਸੁਣੀਏ। ਗੁਰਦਾਸ ਸਿੰਘ ਘਾਰੂ ਇਸ ਮਹਿਫਿਲ ਤੋਂ ਬਹੁਤ ਮੁਤਾਸਰ ਹੋਏ। ਸੱਚੀਂ ਇਹਦਾ ਸਰੂਰ ਸਾਨੂੰ ਕਈ ਦਿਨ ਬਣਿਆ ਰਿਹੈ।

੪ ਨਵੰਬਰ ਦਾ ਦਿਨ ਨਗਰ ਕੀਰਤਨ ਦਾ ਦਿਨ ਸੀ। ਸਿਹਤ ਕੁਝ ਢਿੱਲੀ ਹੋਣ ਕਾਰਨ ਕੱਲ੍ਹ ਦਾ ਧੂੜ ਵਾਲਾ ਸਫਰ ਅਤੇ ਇਥੋਂ ਦਾ ਭਾਰਾ ਪਾਣੀ-ਜ਼ੁਕਾਮ ਤੇ ਮੱਠਾ-ਮੱਠਾ ਬੁਖਾਰ ਹੋ ਗਿਆ। ਸਾਰਾ ਦਿਨ ਆਪਣੇ ਕਮਰੇ ਵਿਚ ਹੀ ਤਕਰੀਬਨ ਬਿਤਾਇਆ। ਸਿਰਫ ਇਕ ਵੇਰ ਇਕ ਘੁਮਿਆਰ ਬਰਾਦਰੀ ਦੇ ਮੁਸਲਮਾਨ ਨੂੰ ਜੋ ਸਿਰਹਾਲੀ (ਅੰਮ੍ਰਿਤਸਰ) ਵਿਚੋਂ ਏਧਰ ਆਇਆ ਸੀ ਤੇ ਕਿਸੇ ਆਪਣੇ ਪਿੰਡ ਦੇ ਬੰਦੇ ਨੂੰ ਮਿਲਣਾ ਚਾਹੁੰਦਾ ਸੀ ਉਹਨੂੰ ਬਰਗੇਡੀਅਰ (ਰਿਟਾਇਰਡ) ਸ: ਮਹਿੰਦਰ ਸਿੰਘ ਸੰਧੂ ਨਾਲ ਮਿਲਾਇਆ। ਉਹ ਬਰਗੇਡੀਅਰ ਸਾਹਿਬ ਦੇ ਪਿਤਾ ਨੂੰ ਜਾਣਦਾ ਸੀ। ਫਿਰ ਚੰਨਿਆਂ ਵਾਲੀ ਤੋਂ ਆਏ ਪ੍ਰਿੰਸੀਪਲ ਸ਼ੇਰ ਦੇ ਭਣੇਵਿਆਂ ਨੂੰ ਮਿਲਾਉਣ ਲਈ ਮਸਾਂ-ਮਸਾਂ ਮੈਂ ਤੇ ਗੁਰਚਰਨ ਸਿੰਘ ਬੁੱਢੀ ਮਾੜੀ ਨੇ ਉਨ੍ਹਾਂ ਨੂੰ ਮਨਾਇਆ। ਉਨ੍ਹਾਂ ਦੇ ਇਹ ਰਿਸ਼ਤੇਦਾਰ ਵੰਡ ਵੇਲੇ ਇੱਧਰ ਰਹਿ ਗਏ ਸਨ। ਸਾਂਸੀ ਬਰਾਦਰੀ ਸੀ ਤੇ ਉਨ੍ਹਾਂ ਦੇ ਦੀਨ ਕਬੂਲਣ ਦਾ ਗੁੱਸਾ ਪ੍ਰਿੰਸੀਪਲ ਸਾਹਿਬ ਹੁਣ ਇਨ੍ਹਾਂ ਬੱਚਿਆਂ ਨੂੰ ਨਾ ਮਿਲ ਕੇ ਕੱਢ ਰਹੇ ਸਨ। ਅਸਾਂ ਦੋਹਾਂ ਮਸਾਂ-ਮਸਾਂ ਉਨ੍ਹਾਂ ਨੂੰ ਮਨਾਇਆ। ਉਂਝ ਉਹ ਵੀ ਬੀਮਾਰ ਹੋ ਗਏ ਸਨ ਤੇ ਰਾਤ ਨੂੰ ਆਪਣਾ ਮੁੱਖ ਭਾਸ਼ਣ ਨਹੀਂ ਦੇ ਸਕੇ। ਅਸੀਂ ਵੀ ਗੁਰਦੁਆਰਾ ਸਾਹਿਬ ਵਿਚ ਹੋਣ ਵਾਲਾ ਕਵੀ ਦਰਬਾਰ ਨਾ ਸੁਣ ਸੱਕੇ ਨਾ ਉਸ ਵਿਚ ਭਾਗ ਲੈ ਸਕੇ। ਬੱਸ ਸੁੱਤੇ ਹੀ ਰਹੇ। ਉਂਝ ਬਹੁਤ ਜ਼ੋਰਦਾਰ ਆਤਿਸ਼ਬਾਜ਼ੀ ਨੇ ਸਾਰੀ ਰਾਤ ਸਾਉਣ ਨਹੀਂ ਦਿੱਤਾ। ਇਹ ਪਟਾਕੇਬਾਜ਼ੀ ਤੇ ਰੋਕ ਲੱਗਣੀ ਚਾਹੀਦੀ ਹੈ। ਅੱਜ ਦੀ ਸ਼ਾਮ ਨੂੰ ਫਿਰ ਆਸ਼ਕ ਬੱਢੇ ਹੋਰਾਂ ਨਾਲ ਵਾਲੇ ਕਾਲਜ ਦੀ ਗਰਾਊਂਡ ਵਿਚ ਆਪਣੇ ਦੋ ਕੁ ਦਰਜਨ ਜਾਣੂਆਂ ਨੂੰ ਸਾਡੇ ਸਣੇ ਫਲੋਹਾਰ ਕਰਵਾਇਆ। ਮੈਂ ਉਹਨੂੰ ਭਾਰਤ ਤੋਂ ਲਿਆਂਦੀ ਚਾਹ ਦੇ ਤਿੰਨ ਪੈਕਟ ਭੇਟ ਕੀਤੇ। ਉਸ ਦੇ ਨਾਲ ਉਹਦਾ ਰਿਸ਼ਤੇਦਾਰ ਸਲਾਹੁਦੀਨ ਵਿਰਕ ਵੀ ਸੀ ਜੋ ਸ਼ੇਖੂਪੁਰੇ ਵਿਚ ਰਹਿੰਦਾ ਹੈ ਅਤੇ ਡੇਰੇਦਾਰ ਹੈ। ਜਿਸ ਦੇ ਕੋਲ ਵਾਹਵਾ ਲੋਕਾਂ ਦਾ ਆਉਣ ਜਾਣ ਹੋਵੇ ਉਸ ਨੂੰ ਇਹ ਸੱਜਣ ਡੇਰੇਦਾਰ ਆਖਦੇ ਹਨ। ਮੀਆਂ ਖੁਰਮ ਅੱਜ ਵੀ ਗੁਰਦੁਆਰਾ ਸਾਹਿਬ ਦੇ ਦਰਸ਼ਨਾਂ ਨੂੰ ਆਇਆ।

ਨਨਕਾਣਾ ਸਾਹਿਬ ਵਿਚ ਗੁਰੂ ਨਾਨਕ ਦੇਵ ਨਾਲ ਸੰਬੰਧਿਤ ਚੋਖੇ ਗੁਰਦੁਆਰੇ ਹਨ ਜਿਵੇਂ ਕਿ ਜਨਮ ਅਸਥਾਨ ਜਿਥੇ ਸਮਾਗਮ ਹੋ ਰਿਹਾ ਸੀ। ਪੱਟੀ ਸਾਹਿਬ, ਕਿਆਰਾ ਸਾਹਿਬ, ਮਾਲ ਜੀ ਸਾਹਿਬ। ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਨਿਹੰਗ

ਸਿੰਘਾਂ ਦੀ ਛਾਉਣੀ ਹੁੰਦੀ ਸੀ ਹੁਣ ਵੀ ਬੋਰਡ ਲੱਗਾ ਹੈ ਪਰ ਨਿਹੰਗ ਸਿੰਘ ਉੱਥੇ ਕੋਈ ਨਹੀਂ ਦਿੱਸਿਆ। ਮੈਂ ਇਨ੍ਹਾਂ ਗੁਰਦੁਆਰਿਆਂ ਦੇ ੧੯੬੯ ਈ: ਵਿਚ ਦਰਸ਼ਨ ਕੀਤੇ ਸਨ। ਇਸ ਲਈ ਹੁਣ ਨਹੀਂ ਕਰ ਸਕਿਆ ਦੁਬਾਰਾ। ਭਾਈ ਲਛਮਣ ਸਿੰਘ ਨੂੰ ਜਿਸ ਜੰਡ ਨਾਲ ਬੰਨ੍ਹ ਕੇ ਸ਼ਹੀਦ ਕੀਤਾ ਗਿਆ ਸੀ, ਗੁਰਦੁਆਰਾ ਸੁਧਾਰ ਲਹਿਰ ਵੇਲੇ, ਉਹ ਅਜੇ ਖਲੋਤਾ ਹੈ। ਬਾਹਰ ਜਿਸ ਆਵੀ ਵਿਚ ਭਾਈ ਦਲੀਪ ਸਿੰਘ ਨੂੰ ਜਿਊਂਦੇ ਨੂੰ ਨਰੈਣੂ ਮਹੰਤ ਨੇ ਸੁੱਟਿਆ ਸੀ ਉਹ ਵੀ ਵੇਖੀ। ਤਕਰੀਬਨ ੨੧੦ ਸਿੰਘਾਂ ਨੇ ਇਥੇ ੨੧ ਫਰਵਰੀ, ੧੯੨੧ ਨੂੰ ਸ਼ਹੀਦੀ ਪਾਈਆਂ ਮਹੰਤ ਅਤੇ ਉਸ ਦੇ ਗੁੰਡਿਆਂ ਦੇ ਹੱਥੋਂ ਜਿਹਨੂੰ ਅੰਗਰੇਜ਼ ਸਰਕਾਰ ਦੀ ਸ਼ਹਿ ਪ੍ਰਾਪਤ ਸੀ ਅਤੇ ਫਿਰ ਜਥੇਦਾਰ ਕਰਤਾਰ ਸਿੰਘ ਝੱਬਰ ਨੇ ਵਿਰਕੈਂਤ ਅਤੇ ਹੋਰ ਇਲਾਕਿਆਂ ਦੇ ਸਿੰਘਾਂ ਦੇ ੨੨੦੦ ਦੇ ਜਥੇ ਦੀ ਮਦਦ ਨਾਲ ਸਰਕਾਰ ਤੋਂ ਗੁਰਦੁਆਰਾ ਜਨਮ ਅਸਥਾਨ ਦੀਆਂ ਕੁੰਜੀਆਂ ਲੈਣ ਵਿਚ ਸਫਲਤਾ ਹਾਸਲ ਕੀਤੀ ਸੀ। ਪ੍ਰਸਿੱਧ ਅਫਸਾਨਾ ਨਿਗਾਰ ਬਲਵੰਤ ਸਿੰਘ ਨੇ ਆਪਣੇ ਨਾਵਲ 'ਦੋ ਅਕਾਲਗੜ੍ਹ' ਵਿਚ ਇਸ ਇਤਿਹਾਸਕ ਘਟਨਾ ਦਾ ਇਉਂ ਵਰਣਨ ਕੀਤਾ ਹੈ :-

"ਬਾਅਦ ਵਿਚ ਇਕ ਅੰਗਰੇਜ਼ ਅਫਸਰ ਘੋੜੇ 'ਤੇ ਸਵਾਰ ਆਇਆ ਅਤੇ ਚਾਬੀਆਂ ਦਾ ਗੁੱਛਾ ਹਵਾ ਵਿਚ ਲਹਿਰਾਉਂਦਾ ਹੋਇਆ ਬੋਲਿਆ," ਅਮਯੇ ਚਾਬੀਆਂ ਸੀਖ ਲੋਗ ਕੋ ਦੇ ਰਹਾ ਹੈ।" ਇਸ 'ਤੇ ਝੱਬਰ ਪਿੰਡ ਦੇ ਰਹਿਣ ਵਾਲੇ ਇਕ ਸਵਾਰ ਨੇ ਅੱਗੇ ਵੱਧ ਕੇ ਚਾਬੀਆਂ ਦਾ ਗੁੱਛਾ ਅੰਗਰੇਜ਼ ਦੇ ਹੱਥੋਂ ਝਪਟ ਮਾਰ ਕੇ ਖੋਹ ਲਿਆ ਅਤੇ ਕਿਹਾ, "ਇਹ ਚਾਬੀਆਂ ਤੂੰ ਸਾਨੂੰ ਨਹੀਂ ਦੇ ਰਿਹਾ ਅਸੀਂ ਤੈਥੋਂ ਲੈ ਰਹੇ ਹਾਂ।"...... ਸਫ਼ਾ ੧੩੪

੫ ਨਵੰਬਰ ਨੂੰ ਫਿਰ ਦੁਪਹਿਰੇ ੧੨ ਕੁ ਵਜੇ ਅਸੀਂ ਆਪਣਾ ਸਾਮਾਨ ਖੱਚਰ ਰਿਹੜਿਆਂ ਵਿਚ ਲੱਦਿਆ ਅਤੇ ਲਾਹੌਰ ਨੂੰ ਜਾਣ ਲਈ ਰੇਲ ਗੱਡੀ ਦੇ ਡੱਬੇ ਵਿਚ ਜਾ ਬੈਠੇ।

ਨਨਕਾਣਾ ਸਾਹਿਬ ਦੇ ਰੇਲਵੇ ਸਟੇਸ਼ਨ ਦੇ ਸਾਹਮਣੇ ਜਹੇ ਖੁੱਲ੍ਹੀ ਥਾਂ ਵਿਚ ਇਕ ਮੇਲਾ ਲੱਗਾ ਹੋਇਆ ਸੀ। ਇੱਥੇ ਸਰਕਸ ਦਾ ਵੱਡਾ ਸਾਰਾ ਤੰਬੂ ਵੀ ਤਣਿਆ ਹੋਇਆ ਸੀ। ਬਾਲਾਂ ਦੇ ਝੂਟਣ ਵਾਸਤੇ ਇਕ ਗੋਲਾਕਾਰ ਵੱਡਾ ਪੰਘੂੜਾ ਵੀ ਸੀ। ਮੋਟੇ ਪੋਨੇ ਹਰੇ ਕਚੂਚ ਗੰਨਿਆਂ ਦੀਆਂ ਗਨੇਰੀਆਂ ਵੀ ਵਿਕਦੀਆਂ ਸਨ ਅਤੇ ਰਹੁ ਵੀ। ਕੁਝ ਰੇਹੜੀਆਂ ਵਾਲੇ ਜਲੇਬੀਆਂ ਅਤੇ ਪਕੌੜਿਆਂ ਦੇ ਗਰਮ-ਗਰਮ ਪੂਰ ਵੀ ਕੱਢ ਰਹੇ ਸਨ। ਪ੍ਰਿੰਸੀਪਲ ਅਜ਼ਾਦ ਹੋਰਾਂ ਪਹਿਲੀ ਰਾਤ ਕਲਾਕੰਦ ਨਾਲ ਮਿਲਦੀ ਇਕ ਮਠਿਆਈ ਛਕਾਈ ਸੀ, ਪਰ ਉਸ ਦਾ ਨਾਂ ਸੀ ਤਾਂ ਇਸ ਤਰ੍ਹਾਂ ਦਾ ਹੀ ਸੰਗੀਤਕ ਜਿਹਾ, ਪਰ ਹੋਰ ਸੀ ਹੁਣ ਯਾਦ ਨਹੀਂ ਆ ਰਿਹਾ। ਲਓ ਯਾਦ ਆ ਗਿਆ "ਮਨ ਪਸੰਦ" ਕਹਿੰਦੇ ਸਨ। ਖਾਨ ਪਾਨ ਦੇ ਮਾਮਲੇ ਵਿਚ ਥੋੜ੍ਹਾ ਝਟਕਾ ਹਲਾਲ ਦਾ ਅਤੇ ਮੋਟੇ ਗੋਸ਼ਤ ਦਾ ਅੰਤਰ ਹੈ ਉਂਞ ਸਰਹੱਦ ਦੇ ਦੋਹੀਂ ਪਾਸੇ ਵਸਣ ਵਾਲੇ ਪੰਜਾਬੀਆਂ ਦੀਆਂ ਆਦਤਾਂ ਇਕੋ ਜਿਹੀਆਂ ਹਨ। ਸਰ੍ਹੋਂ ਦੇ ਸਾਗ, ਮੱਕੀ ਦੀ ਰੋਟੀ ਅਤੇ ਲੱਸੀ, ਮੱਖਣ, ਦੁੱਧ, ਦਹੀਂ ਵਾਸਤੇ ਇਕੋ ਤਰ੍ਹਾਂ ਹੀ ਲਲਾਇਤ ਰਹਿੰਦੇ ਹਨ। ਮੇਲੇ ਜ਼ਿੰਦਗੀ ਦੇ ਇਸ ਤਰ੍ਹਾਂ ਹੀ ਲੱਗਦੇ ਰਹਿੰਦੇ ਹਨ। ਲੋਕ ਮਿਲਦੇ ਹਨ ਵਿਛੜਨ ਵਾਸਤੇ। ਸਾਂਝਾਂ ਪੈਂਦੀਆਂ ਹਨ ਕਈ ਕੁਝ ਭੁੱਲਣ ਲਈ ਅਤੇ ਕੁਝ ਚੇਤੇ ਰੱਖਣ ਲਈ। ਇਹੋ ਜਿਹੇ ਮੌਜ ਮੇਲੇ ਨੂੰ ਵੇਖ ਕੇ ਹੀ ਪੂਰਨ ਭਗਤ ਦੇ ਕਿੱਸਾਕਾਰ ਕਵੀ ਕਾਲੀ ਦਾਸ ਉਰਫ ਪੰਡਿਤ ਮਾਨ ਸਿੰਘ ਗੁਜਰਾਂਵਾਲੀਏ ਨੇ ਲਿਖਿਆ ਸੀ-

"ਕਾਲੀ ਦਾਸ ਜਹਾਨ ਦਾ ਮੌਜ ਮੇਲਾ,
ਵੇਖ ਛੱਡਣਾ ਘੜੀ ਦੀ ਘੜੀ ਬੱਚਾ।"

ਹੁਣ ਵਾਲਾ ਇਹ ਮੇਲਾ ਤਾਂ ਮੈਂ ਗੱਡੀ ਦੇ ਡੱਬੇ ਵਿਚ ਬੈਠਾ ਹੀ ਵੇਖ ਰਿਹਾ ਸਾਂ। ਪਿੰਡਾਂ ਤੋਂ ਲੋਕ ਬੰਦੇ-ਜ਼ਨਾਨੀਆਂ, ਬੁੱਢੇ-ਬਾਬੇ, ਪੈਦਲ, ਸਾਈਕਲ, ਬੱਸਾਂ, ਟਾਂਗਿਆਂ, ਟਰੈਕਟਰਾਂ ਤੇ ਗੱਡਿਆਂ ਤੇ ਵੀ ਆ ਰਹੇ ਸਨ। ਵਿਰਲਾ ਟਾਂਵਾਂ ਮੋਟਰ-ਸਾਈਕਲ, ਸਕੂਟਰ, ਜੀਪ, ਕਾਰ ਆਦਿ ਵਾਲਾ ਸੀ। ਮੈਨੂੰ ੧੯੬੯ ਵੇਲੇ ਦਾ ਇਹੋ ਮੇਲਾ ਯਾਦ ਆਇਆ। ਇਹਦਾ ਇਕ ਤੇ ਇਹ ਮਤਲਬ ਹੈ ਪਈ ਗੁਰੂ ਨਾਨਕ ਦੇ ਜਨਮ ਦਿਵਸ ਤੇ ਨਨਕਾਣਾ ਸਾਹਿਬ ਵਿਚ ਮੇਲਾ ਮਨਾਉਣ ਦੀ ਪਰੰਪਰਾ ਮੁਸਲਮਾਨ ਭਰਾਵਾਂ ਨੇ ਸਾਂਭੀ ਹੋਈ ਹੈ। ਇਹ ਮੇਲੇ ਦੀ ਜਗ੍ਹਾ ਗੁਰਦੁਆਰਾ ਜਨਮ ਅਸਥਾਨ ਤੋਂ ਕੋਈ ਡੇਢ ਕੁ ਕਿਲੋਮੀਟਰ ਤੇ ਹੋਏਗੀ। ਉਦੋਂ ਇਕ ਤੂੰਬੇ ਵਾਲਾ ਲੋਕ ਗਾਇਕ ਅਖਾੜਾ ਲਾ ਕੇ ਮਹਾਂਭਾਰਤ ਦੇ ਪ੍ਰਸੰਗ ਵਿਚੋਂ ਅਭਿਮੰਨਿਊ ਦਾ ਪ੍ਰਕਰਣ ਝੂਮ-ਝੂਮ ਕੇ ਤੇ ਠੇਠ ਪੰਜਾਬੀ ਵਿਚ ਗਾ ਰਿਹਾ ਸੀ। ਜਿਉਂ ਹੀ ਉਸ ਆਪਣੇ ਅਖਾੜੇ ਵੱਲ ੫-੭ ਸਿਖ ਯਾਤਰੂਆਂ ਦੀ ਟੋਲੀ ਵਧਦੀ ਵੇਖੀ ਤਾਂ ਸ਼ਾਇਦ ਚਾਰ ਕੁ ਵਰ੍ਹੇ ਪਹਿਲਾਂ ਹੋਈ ੧੯੬੫ ਦੀ ਭਾਰਤ-ਪਾਕਿ ਜੰਗ ਦੀ ਕੋਈ ਦੁਖਦਾਈ ਘਟਨਾ ਉਹਨੂੰ ਝੰਜੋੜ ਗਈ ਤੇ ਉਹਨੇ ਹੱਥਲਾ ਪ੍ਰਸੰਗ ਉੱਥੇ ਹੀ ਛੱਡਿਆ ਅਤੇ ਉੱਚੀ ਸੁਰ ਚੁੱਕ ਲਈ:-

"ਐਲੀ ਐਲੀ ਕਹਿਣਾ
ਤੇ ਡਰ ਕੇ ਨਹੀਂ ਰਹਿਣਾ"

ਖੈਰ ਐਤਕਾਂ ਦੀ ਇਸ ਯਾਤਰਾ ਵਿਚ ਸਾਡਾ ਫੱਟੜ ਜਜ਼ਬਿਆਂ ਵਾਲੇ ਕਿਸੇ ਸੱਜਣ ਨਾਲ ਵਾਹ ਨਹੀਂ ਪਿਆ। ਸਾਡੇ ਜਜ਼ਬਾਤ ਜ਼ਰੂਰ ਇਸ ਕਰਕੇ ਝਰੀਟੇ ਗਏ ਸਨ ਕਿ ਏਨਾਂ ਨੇੜੇ ਆ ਕੇ ਵੀ ਆਪਣੇ ਪਿੰਡ ਦੀ ਮਿੱਟੀ ਨੂੰ ਮਸਤਕ ਛੁਹਾਉਣ ਦੀ ਲੋਚਾ ਪੂਰੀ ਨਹੀਂ ਸੀ ਹੋਈ। ਜਦੋਂ ਵੀ ਕਿਸੇ ਏਧਰਲੇ ਸੱਜਣ ਨਾਲ ਮੁਲਾਕਾਤ ਹੁੰਦੀ ਤਾਂ ਉਹਨਾਂ ਨਾਲ ਲੱਗਾ ਉਪਜਾਤੀ ਵਾਚਕ 'ਵਿਰਕ' ਸੁਣ ਕੇ ਆਪੇ ਕਹਿ ਦਿੰਦਾ ਕਿ ਮੁੜ ਤੇ ਏਧਰੋਂ ਹੀ ਗਏ ਓ। "ਹਾਂ ਵਡੇਰੇ ਏਧਰੋਂ ਹੀ ਗਏ ਨੇ" ਮੈਂ ਕਹਿੰਦਾ। ਕਿਉਂਕਿ ਮੇਰਾ ਜਨਮ ਤਾਂ ਵੰਡ ਤੋਂ ਕੋਈ ਡੇਢ੍ਹ ਵਰ੍ਹੇ ਬਾਅਦ ਹੋਇਆ ਸੀ। ਪੁੱਛਣ ਵਾਲਾ ਫਿਰ ਨਾਲ ਦਿਆਂ ਨੂੰ ਦੱਸਦਾ ਕਿ ਇਹ ਤਾਂ ਏਧਰ ਦੇ ਹੀ ਨੇ। ਆਹ ਲਾਗੇ ਈ ਖਲੋਤਾ ਏ ਇਹਨਾਂ ਦਾ ਪਿੰਡ ਝੱਬਰ। ਪਰ ਵਿਡੰਬਨਾ ਇਹ ਸੀ ਕਿ ਲਾਗੇ ਹੁੰਦੇ ਹੋਏ ਵੀ ਪਿੰਡ ਵਿਚ ਜਾਇਆ ਨਹੀਂ ਸੀ ਜਾ ਸਕਦਾ। ਸ਼ਾਇਰ ਦੇ ਇਸ ਕਥਨ ਦੀ ਸੱਚਾਈ ਨੂੰ ਹੁਣ ਚੰਗੀ ਤਰ੍ਹਾਂ ਮਹਿਸੂਸ ਕੀਤਾ

ਜਾ ਸਕਦਾ ਸੀ :-

"ਦੇਸਾਂ ਵਾਲਿਉ! ਆਪਣੇ ਦੇਸ ਅੰਦਰ,
ਅਸੀਂ ਆਏ ਹਾਂ ਵਾਂਗ ਪਰਦੇਸੀਆਂ ਦੇ।"

ਗੱਡੀ ਨਨਕਾਣਾ ਸਾਹਿਬ ਤੋਂ ਲਾਹੌਰ ਵੱਲ ਸਰਕ ਰਹੀ ਸੀ। ਆਉਂਦਿਆਂ ਵੀ ਗੱਡੀ ਦੀ ਰਫ਼ਤਾਰ ਇਸ ਤਰ੍ਹਾਂ ਹੀ ਸੀ ਤੇ ਹੁਣ ਵੀ ਇਹ ੨੫-੩੦ ਕਿਲੋਮੀਟਰ ਪ੍ਰਤੀ ਘੰਟੇ ਤੋਂ ਵੱਧ ਨਹੀਂ ਸੀ ਚੱਲ ਰਹੀ। ਇਸ ਲਈ ਇਹਨੂੰ ਸਰਕਣਾ ਕਹਿਣਾ ਹੀ ਦਰੁਸਤ ਸੀ। ਮੇਰੇ ਮਨ ਵਿਚ ਬਜ਼ੁਰਗਾਂ ਤੋਂ ਸੁਣੇ ਇਸ ਜ਼ਿਲ੍ਹੇ ਦੇ ਨਾਮਧਾਰੀਆਂ ਦੇ ਪਿੰਡਾਂ ਦੇ ਦ੍ਰਿਸ਼ ਘੁੰਮ ਰਹੇ ਸਨ।

ਸ਼ੇਖੂ ਪੁਰੇ ਜ਼ਿਲ੍ਹੇ ਵਿਚ ਇਕ ਮਾਛੀਕੇ ਨਾਂ ਦਾ ਪਿੰਡ ਜੋ ਰੇਲਵੇ ਸਟੇਸ਼ਨ ਵੀ ਸੀ ਛੋਟਾ ਜਿਹਾ ਸਟੇਸ਼ਨ ਦੇ ਨੇੜੇ ਹੀ ਇਕ ਕੂਕੇ ਸੰਤ ਫਤਹਿ ਸਿੰਘ ਦਾ ਘਰ। ਜੇ ਉਸ ਕਿਤੇ ਜਾਣਾ ਕੁੰਜੀ ਕੰਧ ਵਿਚ ਬਣੇ ਆਲੇ ਵਿਚ ਰੱਖ ਜਾਣੀ ਇੱਟ ਥੱਲੇ। ਜੇ ਆਉਂਦੀ ਜਾਂਦੀ ਗੱਡੀ ਤੋਂ ਕੋਈ ਕੂਕਾ ਉੱਤਰੇ ਤਾਂ ਸਿੱਧਾ ਜਾਵੇ ਫਤਹਿ ਸਿੰਘ ਦੇ ਘਰ। ਪਛਾਣੀ ਥਾਂ ਤੋਂ ਕੁੰਜੀ ਚੁੱਕ ਬੂਹਾ ਖੋਲ੍ਹ ਕੇ ਰਸਤ ਬਸਤ ਲੈ ਕੇ, ਮੌਸਮ ਮੁਤਾਬਿਕ ਜਲ-ਪਾਣੀ ਬਣਾ ਛਕੇ। ਲੰਗਰ ਸਜਾ ਲਵੇ। ਫਤਹਿ ਸਿੰਘ ਆਏ ਤਾਂ ਵੇਖ ਕੇ ਖ਼ੁਸ਼ ਹੋਵੇ। ਜੇ ਕੋਈ ਸੰਗਦਾ ਸੱਜੇ ਖੱਬੇ ਡੱਠੀ ਮੰਜੀ ਤੇ ਬਹਿ ਰਹੇ ਅਤੇ ਬੂਹਾ ਖੋਲ੍ਹ ਕੇ ਲੰਗਰ ਪਾਣੀ ਨਾ ਕਰੇ, ਉਹਨੂੰ ਫਤਹਿ ਸਿੰਘ ਆਖੇ, "ਵਿੱਥ ਰੱਖੀ ਉ! ਆਪਣਾ ਘਰ ਨਹੀਂਉ ਸਮਝਿਆ।" ਜੇ ਕੋਈ ਫਤਹਿ ਸਿੰਘ ਨੂੰ ਹੋਰ ਕਿਤੇ ਚੱਲ ਕੇ ਰਹਿਣ ਲਈ ਆਖੇ ਤਾਂ ਬੋਲੇ, 'ਟੇਸ਼ਨ ਲਾਗੇ ਘਰ ਏ। ਆਏ ਸਿੱਖ ਸਾਧ ਦਰਸ਼ਨ ਦਿੰਦੇ ਨੇ। ਮੇਰਾ ਕਲਿਆਣ ਕਰ ਜਾਂਦੇ ਨੇ।" ਇਸ ਤਰ੍ਹਾਂ ਦੇ ਪੰਜਾਬੀ ਸੁਭਾਉ ਦਾ ਖੁਲਾਸਾਪਣ ਕਿਹੜੀ ਰਹਿਤਲ ਦੀ ਅਮੀਰੀ ਨੂੰ ਪ੍ਰਗਟ ਨਹੀਂ ਕਰਦਾ।

ਨੇੜੇ-ਤੇੜੇ ਹੀ ਇਕ ਪਿੰਡ ਕੁੱਝਰ। ਉਥੋਂ ਦਾ ਕੂਕਾ ਸੰਤ ਭਾਨ ਸਿੰਘ। ਮੇਰੇ ਦਾਦੇ ਸੰਤ ਜਿਉਣ ਸਿੰਘ ਝੱਬਰ ਦਾ ਬੇਲੀ। ਮੇਰਾ ਦਾਦਾ ਰਹੇ ਸਾਧਾਂ ਨਾਲ ਬਿਹੰਗਮ ਵਿਚਰਦਾ। ਸਾਡੀ ਭੋਇੰ ਵਾਹ ਬੀਜ ਕੇ ਉਹਦਾ ਹਿੱਸਾ ਪੁਚਾਉਣ ਦੀ ਜ਼ਿੰਮੇਵਾਰੀ ਸੰਤ ਭਾਨ ਸਿੰਘ ਕੁੱਝਰ ਦੀ। ਵਰ੍ਹਾ ਕੁ ਪਹਿਲਾਂ ਹੀ ਉਨ੍ਹਾਂ ਦਾ ਸਪੁੱਤਰ ਸੰਤ ਗੁਰਬਖਸ਼ ਸਿੰਘ ਹਰਸ਼ੈ ਗੁਜਰਿਆ। ਮੈਂ ਜਦੋਂ ਵੀ ਉਨ੍ਹਾਂ ਦੇ ਲੜਕਿਆਂ ਦੀਆਂ ਵਰਕਸ਼ਾਪਾਂ ਅੱਗੋਂ ਲੰਘਦਾ ਗੁਆਂਢੀ ਪਿੰਡ ਸੰਤ ਨਗਰ ਵਿਚ, ਦੂਰੋਂ ਵੇਖ ਕੇ ਕੋਲ ਆਉਣ ਲਈ ਇਸ਼ਾਰਾ ਕਰਦੇ। ਮੈਂ ਗੋਡਿਆਂ ਨੂੰ ਨਿੰਵਦਾ। ਘੁੱਟ ਕੇ ਕਲੇਜੇ ਨਾਲ ਲਾ ਲੈਂਦੇ। ਆਂਹਦੇ, "ਮੈਨੂੰ ਇਸ ਤਰ੍ਹਾਂ ਹੀ ਠੰਡ ਪੈਂਦੀ ਏ। ਮੇਰੇ ਭਰਾਵਾਂ ਵਰਗੇ ਯਾਰ ਦਾ ਪੁੱਤਰ ਏਂ। ਲੰਘਦਾ ਟੱਪਦਾ ਮੈਨੂੰ ਇਸ ਤਰ੍ਹਾਂ ਹੀ ਮਿਲ ਕੇ ਜਾਇਆ ਕਰ।" ਹੁਣ ਤਰਸ ਜਾਈਦਾ ਹੈ ਇਹਨਾਂ ਮਾਖਿਉਂ ਮਿੱਠੇ ਬੋਲਾਂ ਨੂੰ ਸੁਣਨ ਲਈ।

ਝੱਬਰਾਂ ਦੇ ਲਾਗੇ ਹੀ ਪਿੰਡ ਮਦਾਰ। ਉਥੋਂ ਦਾ ਪ੍ਰਸਿੱਧ ਨਾਮਧਾਰੀ ਸੰਤ ਰਿਖੀ ਸਿੰਘ (ਭਾਈ ਘਸੀਟਾ ਸਿੰਘ ਦਾ ਦਾਦਾ)। ਸਿਰਹਾਲੀ ਦੇ ਸੰਤ ਜਿਉਣ ਸਿੰਘ ਨੂੰ ਅੰਮ੍ਰਿਤਸਰ ਵਾਲੀ ਨਹਿਰ ਦੇ ਕੰਢੇ "ਹਾਇ ਰਾਮਿਆ! ਹੁਣ ਤੇ ਆ ਮਿਲ" ਕਹਿਣ ਤੇ ਕਿਹਾ ਜਾਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਨੇ ਦਰਸ਼ਨ ਦਿੱਤੇ। ਇਕ ਪਹੁੰਚਾ ਕਛਿਹਰੇ ਦਾ ਹੱਥ ਵਿਚ ਸੀ ਇਕ ਲੱਤ ਵਿਚ ਸੀ। ਇਸ਼ਨਾਨ ਦਾ ਸਮਾਂ ਸੀ। ਉਸ ਤਰ੍ਹਾਂ ਹੀ ਹਾਜ਼ਰ ਹੋਣਾ ਪਿਆ। "ਫਿਰ ਕਦੋਂ ਮਿਲੋਗੇ?" "ਇਸੇ ਤਰ੍ਹਾਂ ਹੀ ਆਵਾਂਗਾ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ ਵਿਚ।" ਉਹ ਸਰੂਪ ਰਿਖੀ ਸਿੰਘ ਮਦਾਰ ਦਾ ਸੀ ਜਿਸ ਕਿਹਾ, "ਆਓ ਜਿਹਨੇ ਗੁਰੂ ਰਾਮ ਸਿੰਘ ਦੇ ਦਰਸ਼ਨ ਕਰਨੇ ਹਨ। ਪਹੁੰਚਾ ਕਛਿਹਰੇ ਦਾ ਉਵੇਂ ਹੀ ਇਕ ਹੱਥ ਤੇ ਇਕ ਲੱਤ ਵਿਚ। ਭਾਈ ਨਿਰੰਜਨ ਸਿੰਘ ਮਰਗੇਸ਼ ਇਸ ਅਲੌਕਿਕ ਘਟਨਾ ਨੂੰ ਇਉਂ ਬਿਆਨ ਕਰਦੇ ਹਨ :-

"ਆਹ ਜਿਉਣ ਸਿੰਘ ਵਾਲੀ ਸੁਣੀ ਪਰਦੇਸ 'ਰਾਮ',
ਓਸੇ ਵੇਲੇ ਪੁੱਜਾ ਇਕ ਪਲ ਨਾ ਸਹਾਰਦਾ।
"ਦੀਨਾਨਾਥ! ਫੇਰ ਕਦੋਂ ਹੋਣਗੇ ਦੀਦਾਰ ਸਾਨੂੰ?"
ਸੁਧਾ ਸਰ ਕੰਢੇ ਜਾ ਦਰਸ ਦੇ ਕੇ ਤਾਰਦਾ।
ਇਕ ਪਹੁੰਚਾ ਹੱਥ ਇਕ ਲੱਤ "ਮਰਗੇਸ਼" ਕਵਿ,
ਕੀਤਾ ਸੀ ਦੀਦਾਰ ਉਸ ਚੀਨੀ ਅਸਵਾਰ ਦਾ।"

ਤੇ ਇਕ ਹੋਰ ਪ੍ਰਸਿੱਧ ਪਿੰਡ ਸੀ ਕੂਕਿਆਂ ਦਾ ਸਮਸਾ। ਮੇਰਾ ਮਾਸੜ ਗਿਆਨ ਸਿੰਘ ਜਿਸ ਦੀ ਅੱਲ ਰਾਮ ਬੋਲੀ ਸੀ ਇਸੇ ਸਮਸੇ ਦਾ ਸੀ। ਸਮਸੇ ਦਾ ਹੀ ਸੂਬਾ ਵਰਿਆਮ ਸਿੰਘ ਸੀ। ਇਕ ਵੇਰ ਛੋਟੇ ਹੁੰਦਿਆਂ ਮੈਂ ਆਪਣੇ ਬਾਪੂ ਜੀ ਨਾਲ ਤੁਰਿਆ ਜਾਂਦਾ ਸਾਂ। ਕਰੀਵਾਲੇ ਤੇ ਦਮਦਮੇ ਦੇ ਵਿਚਾਲੇ ਘੋੜੀ ਤੇ ਚੜ੍ਹੇ ਆਉਂਦੇ ਸਨ ਸੂਬਾ ਵਰਿਆਮ ਸਿੰਘ। ਉਨ੍ਹਾਂ ਪਜਾਮਾ ਰੇਬ ਪਾਇਆ ਹੋਇਆ ਸੀ। ਆਮ ਨਾਮਧਾਰੀ ਗਰਮੀਆਂ ਦੇ ਮੌਸਮ ਵਿਚ ਕੁੜਤੇ ਕਛਿਹਰੇ ਨਾਲ ਹੀ ਏਧਰ ਵਿਚਰਦੇ ਸਨ। ਮੈਂ ਉਨ੍ਹਾਂ ਦੇ ਲੰਘਣ ਬਾਦ ਬਾਪੂ ਜੀ ਨੂੰ ਪੁੱਛਿਆ ਕਿ ਇਨ੍ਹਾਂ ਗਰਮੀਆਂ ਵਿਚ ਪਾਜਾਮਾ ਕਿਉਂ ਪਾਇਆ ਹੈ। "ਇਹ ਸਾਡੇ ਸੂਬੇ ਹਨ", ਬਾਪੂ ਜੀ ਨੇ ਕਿਹਾ ਤੇ ਮੈਂ ਗਰਮੀਆਂ ਵਿਚ ਜਿਸ ਵੀ ਨਾਮਧਾਰੀ ਨੂੰ ਪਜਾਮਾ ਪਾਈ ਵੇਖਦਾ ਤਾਂ ਸਮਝ ਲੈਂਦਾ ਕਿ ਇਹ ਵੀ ਕੋਈ ਸੂਬਾ ਹੈ। ਇਹ ਭੇਦ ਬਾਦ ਵਿਚ ਖੁੱਲ੍ਹਿਆ ਕਿ ਹਰ ਪਜਾਮੇ ਵਾਲਾ ਨਾਮਧਾਰੀ ਸੂਬਾ ਨਹੀਂ ਹੁੰਦਾ।

ਤੇ ਝੱਬਰਾਂ ਦਾ ਹੀ ਗੁਆਂਢੀ ਪਿੰਡ ਵਰਨ। ਕੱਕੜ ਤੇ ਵਰਨ ਦੋਹਾਂ ਪਿੰਡਾਂ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਮਾਣ ਮਿਲਿਆ ਹੈ ਨਾਮਧਾਰੀ ਇਤਿਹਾਸ ਵਿਚ। ਵਰਨਾਂ ਦੇ ਕੂਕੇ ਤਾਂ ਲੋਕ ਗੀਤਾਂ ਵਿਚ ਵੀ ਦਰਜ ਹੋ ਚੁੱਕੇ ਹਨ :-

"ਥਾਲੀ ਭੰਨ ਕੇ ਬਣਾ ਲਏ ਛੈਣੇ
ਕੂਕੇ ਵਰਨਾਂ ਦੇ।"

ਪ੍ਰਸਿੱਧ ਅਕਾਲੀ ਆਗੂ ਜਥੇਦਾਰ ਕਰਤਾਰ ਸਿੰਘ ਝੱਬਰ ਪਹਿਲੀਆਂ ਵਿਚ ਨਾਮਧਾਰੀਆਂ ਦੇ ਪ੍ਰਭਾਵ ਵਿਚ ਵੀ ਰਿਹਾ ਸੀ ਕਿਉਂ ਜੁ ਉਸਦੇ ਸ਼ਰੀਕੇ ਵਿਚੋਂ ਮੇਰਾ ਪੜਦਾਦਾ ਸਾਉਣ ਸਿੰਘ ਤੇ ਹੋਰ ਕਿੰਨੇ ਹੀ ਜਣੇ ਉਸਦੇ ਪਿੰਡ ਦੇ ਗੁਰੂ ਰਾਮ ਸਿੰਘ ਜੀ ਵੇਲੇ ਨਾਮਧਾਰੀ ਬਣ ਚੁੱਕੇ ਸਨ। ਸਾਡੇ ਪਰਿਵਾਰ ਅਤੇ ਉਨ੍ਹਾਂ ਦੀ ੫-੬ ਪੀਹੜੀਆਂ ਦੀ ਹੀ ਵਿੱਥ ਸੀ। ਵਰਨਾਂ ਵਿਚ

ਨਾਮਧਾਰੀਆਂ ਦੇ ਇਕ ਸਾਲਾਨਾ ਮੇਲੇ ਦੇ ਵਿਰੋਧ ਵਿਚ ਹੀ ਭਾਈ ਮੂਲ ਸਿੰਘ ਗਰਮੂਲੀਏ ਨੇ ਸਿੰਘ ਸਭਾ ਵੱਲੋਂ ਇਕ ਦੀਵਾਨ ਰੱਖਿਆ ਸੀ। ਇਹ ਗੱਲ ੧੯੦੪ ਈ. ਦੀ ਹੈ। ਕਰਤਾਰ ਸਿੰਘ ਝੱਬਰ ਆਪਣੇ ਡੁਰਲੀ ਜਥੇ ਸਣੇ ਭਾਈ ਮੂਲ ਸਿੰਘ ਦੇ ਦੀਵਾਨ ਵਿਚ ਖ਼ਲਲ ਪਾਉਣ ਦੀ ਨੀਤ ਨਾਲ ਗਿਆ ਸੀ, ਪ੍ਰੰਤੂ ਉਨ੍ਹਾਂ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੀ ਤਾਬ ਨਾਂ ਝੱਲ ਸਕਿਆ ਤੇ ਉਨ੍ਹਾਂ ਨਾਲ ਹੀ ਰਲ ਗਿਆ। ਬਾਅਦ ਵਿਚ ਇਹ ਕਈ ਵੇਰ ਕੱਟੜ ਕੂਕਾ ਵਿਰੋਧ ਦਾ ਵੀ ਸ਼ਿਕਾਰ ਹੋ ਜਾਂਦਾ ਸੀ। ਪ੍ਰੰਤੂ ਨਨਕਾਣਾ ਸਾਹਿਬ ਦੇ ਸਾਕੇ ਵਿਚ ਇਸਦੀ ਜੋ ਇਤਿਹਾਸਕ ਆਗੂ ਭੂਮਿਕਾ ਸੀ ਉਹਦੇ ਸਦਕਾ ਪੰਜਾਬ ਦੀ ਤਾਰੀਖ ਵਿਚ ਇਨ੍ਹਾਂ ਦਾ ਸਥਾਨ ਸੁਨਿਸ਼ਚਿਤ ਹੋ ਗਿਆ ਹੈ। ਵਰਨਾਂ ਦੇ ਸੰਤ ਆਲਾ ਸਿੰਘ ਜੀ ਜਿਨ੍ਹਾਂ ਨੂੰ ਵੱਡੇ ਸੰਤ ਕਿਹਾ ਜਾਂਦਾ ਸੀ ਅਤੇ ਜਿਨ੍ਹਾਂ ਬਾਬਤ 'ਜੱਸ ਜੀਵਨ' ਦਾ ਕਰਤਾ ਤਰਨ ਸਿੰਘ ਵਹਿਮੀ ਲਿਖਦਾ ਹੈ ਕਿ ਉਹ ਨਾਮਧਾਰੀ ਪੰਥ ਦੇ ਪ੍ਰਚਾਰ ਪ੍ਰਸਾਰ ਲਈ ਆਪਣੀ ਵਿਅਕੀਤਗਤ ਇੱਜ਼ਤ ਵੀ ਦਾਅ ਤੇ ਲਾਉਣ ਤੋਂ ਗੁਰੇਜ਼ ਨਹੀਂ ਸਨ ਕਰਦੇ। ਗਰੀਬ ਕੂਕਿਆਂ ਦੇ ਘਰ ਬਿਨਾਂ ਭੇਟਾ ਲਏ ਪਾਠ ਹੀ ਨਹੀਂ ਸਨ ਕਰਦੇ ਸਗੋਂ ਆਪਣੇ ਜਥੇ ਸਮੇਤ ਉਨ੍ਹਾਂ ਦੀ ਵਾਢੀ ਵੀ ਆਪ ਕਰ ਦਿੰਦੇ ਸਨ ਜੇ ਕੋਈ ਢਿੱਲਾ ਮੱਠਾ ਹੋ ਜਾਵੇ ਤਾਂ। ਇਨ੍ਹਾਂ ਸੰਤਾਂ ਦੇ ਕਾਫੀ ਬਚਨ ਉਨ੍ਹਾਂ ਤੋਂ ਹੀ ਵਰੋਸਾਏ ਸੋਭਾ ਸਿੰਘ ਕੱਕੇ ਤੋਂ ਮੈਂ ਸੁਣਦਾ ਰਿਹਾ ਜੋ ਸਾਡੇ ਪਿੰਡ ਹੀ ਰਹਿੰਦੇ ਸਨ। ਲਾਭ ਸਿੰਘ ਕੱਕਾ ਵਰਨਾਂ ਦਾ ਇਕ ਹੋਰ ਪ੍ਰਸਿੱਧ ਕੂਕਾ ਆਗੂ ਸੀ ਜਿਸਦੀ ਧਾਂਕ ਦੂਰ-ਦੂਰ ਤੱਕ ਸੀ। ਸਾਡੇ ਪਿੰਡ ਕਰੀਵਾਲਾ ਵਿਖੇ ਭਾਰਤੀ ਕਮਿਊਨਿਸਟ ਪਾਰਟੀ ਦੇ ਦਫ਼ਤਰ ਲਈ ਭੂਮੀ ਇਨ੍ਹਾਂ ਦੇ ਪੁੱਤਰ ਹਜ਼ਾਰਾ ਸਿੰਘ ਕੱਕਾ ਨੇ ਹੀ ਦਾਨ ਦਿੱਤੀ ਸੀ। ਵਰਨਾਂ ਦਾ ਸੁੱਖਣਆਣਾ ਖੂਹ, ਜਿਥੇ ਮੇਰੇ ਦਾਦੇ ਸੰਤ ਜਿਊਣ ਸਿੰਘ ਝੱਬਰ ਦਾ ਬੜਾ ਨਿੱਘ ਅਤੇ ਨੇੜ ਸੀ ਭਾਈ ਸੂਰਤਾ ਸਿੰਘ ਜੋਗਿੰਦਰ ਸਿੰਘ ਆਦਿ ਜੋ ਹੁਣ ਕਰੀਵਾਲੇ ਹੀ ਰਹਿੰਦੇ ਸਨ ਦੇ ਦਾਦੇ ਗਿਆਨ ਸਿੰਘ ਨਾਲ। ਜੋ ਗੁਰੂ ਕੇ ਲੰਗਰ ਦੀ ਪ੍ਰਸ਼ਾਦਿਆਂ ਦੀ ਸੇਵਾ ਹੋਲਿਆਂ-ਮੇਲਿਆਂ ਵਿਚ ਕਰਦੇ ਰਹਿੰਦੇ ਸਨ। ਭਿੱਖੀਆਣਾ ਖੂਹ ਵੀ ਕੂਕਿਆਂ ਵਿਚ ਪ੍ਰਸਿੱਧ ਸੀ।

ਸੋ ਮਨ ਤਾਂ ਇਹ ਚਾਹੁੰਦਾ ਸੀ ਕਿ ਇਨ੍ਹਾਂ ਸਾਰਿਆਂ ਪਿੰਡਾਂ ਦੀਆਂ ਗਲੀਆਂ-ਫਿਰਨੀਆਂ ਕੱਛੀਆਂ ਜਾਂਦੀਆਂ। ਇਨ੍ਹਾਂ ਦੀ ਧੂੜੀ, ਜੋ ਕੂਕੇ ਮਸਤਾਨਿਆਂ ਦੀ ਛੋਹ ਨਾਲ ਪਵਿੱਤਰ ਹੋਈ ਸੀ, ਉਸ ਵਿਚ ਲੇਟਿਆ ਜਾਂਦਾ। ਪਰ... ਕਦੇ ਤਾਂ ਬਰਲਿਨ ਦੀ ਦੀਵਾਰ ਵਾਂਗ ਇਹ ਵਾਘੇ ਦੀ ਸਰਹੱਦ ਵੀ ਟੁੱਟੇਗੀ ਅਤੇ ਦੋਹਾਂ ਪੰਜਾਬਾਂ ਦੇ ਬਸ਼ਿੰਦੇ ਬਿਨਾਂ ਰੋਕ-ਟੋਕ ਏਧਰ ਉਧਰ ਆ ਜਾ ਸਕਣਗੇ ਆਜ਼ਾਦ ਪੰਛੀਆਂ ਵਾਂਗੂੰ। "ਰਾਜ-ਕਵੀ" *ਇੰਦਰਜੀਤ ਸਿੰਘ 'ਤੁਲਸੀ' ਦਾ ਇਹ ਕਥਨ ਸਾਡੀ ਦਸ਼ਾ* ਬਿਆਨਣ ਲਈ ਬੜਾ ਢੁੱਕਦਾ ਹੈ :-

"ਜੰਗਲ ਕਦੇ ਨਾਂ ਵੰਡਦੇ, ਪੰਛੀ ਅਤੇ ਹੈਵਾਨ।
ਪਾਈਆਂ ਸੱਭੇ ਵੰਡੀਆਂ, ਇਸ ਭੈੜੇ ਇਨਸਾਨ।"

ਬਾਸਮਤੀਆਂ ਦੀ ਸੁਨਹਿਰੀ ਭਾਅ ਮਾਰਦੇ ਖੇਤ ਵਿਚ ਛਟਾਲੇ ਜਾਂ ਜਵੀ, ਸਰ੍ਹੋਂ ਦਾ ਕੋਈ-ਕੋਈ ਹਰਿਆਲਾ ਕਿੱਲਾ ਅਤੇ ਕਾਫੀ ਖੇਤ ਝੋਨੇ ਦੇ ਵੱਢ ਨਜ਼ਰ ਆ ਰਹੇ ਸਨ। ਪਹਾੜੀ ਕਿੱਕਰਾਂ, ਪਿੰਡਾਂ ਡੇਰਿਆਂ ਦੇ ਨੇੜੇ ਨਜ਼ਰ ਪੈਂਦੀਆਂ। ਦੋ ਕੁ ਵਜੇ ਸ਼ਾਇਦ ਬਾਅਦ ਦੁਪਹਿਰ ਸਾਡੀ ਗੱਡੀ ਚੱਲੀ ਹੋਵੇਗੀ। ਦੋ ਕੁ ਘੰਟਿਆਂ ਬਾਅਦ ਹੀ ਅਸੀਂ ਸ਼ੇਖੂਪੁਰੇ ਦੇ ਰੇਲਵੇ ਸਟੇਸ਼ਨ 'ਤੇ ਪੁੱਜੇ। ਇਕ ਸੱਜਣ ਨਾਲ ਦੋ ਕੁ ਮਿੰਟ ਦੀ ਮੁਲਾਕਾਤ ਹੋਈ, ਫਿਰ ਗੱਡੀ ਟੁਰ ਪਈ ਸੀ। ਉਹ ਪੇਸ਼ੇ ਵਜੋਂ ਅਧਿਆਪਕ ਸੀ। ਪੰਜਾਬੀ ਦੀ ਐਮ.ਏ. ਸੀ। ਪੰਜਾਬੀ ਐਮ.ਏ. ਵਿਚ ਵੰਡ ਤੋਂ ਬਾਅਦ ਦਾ ਸਾਡਾ ਪੰਜਾਬੀ ਸਾਹਿਤ ਚੜ੍ਹਦੇ ਪਾਸੇ ਵਾਲਿਆਂ ਦਾ ਏਧਰ ਨਹੀਂ ਪੜ੍ਹਾਇਆ ਜਾਂਦਾ। ਸਾਡੀਆਂ ਯੂਨੀਵਰਸਿਟੀਆਂ ਤਾਂ ਸ਼ਾਇਦ ਇਕ ਅੱਧ ਪਰਚਾ ਪਾਕਿਸਤਾਨੀ ਪੰਜਾਬੀ ਸਾਹਿਤ ਬਾਰੇ ਸ਼ਾਮਿਲ ਕਰਦੀਆਂ ਹਨ। ਮੇਰਾ ਖਿਆਲ ਹੈ ਕਿ ਗੁਰਬਾਣੀ ਵੀ ਉਹ ਨਹੀਂ ਪੜ੍ਹਾਉਂਦੇ। ਇਸ ਤਰ੍ਹਾਂ ਪੰਜਾਬੀ ਸਾਹਿਤ ਦੀ ਮੁਕੰਮਲ ਤਸਵੀਰ ਸਪੱਸ਼ਟ ਨਹੀਂ ਹੁੰਦੀ। ਉਧਰਲੇ ਪੰਜਾਬ ਲਈ ਗੁਰਮੁਖੀ ਲਿਪੀ ਅਤੇ ਇਧਰਲੇ ਲਈ ਸ਼ਾਹਮੁਖੀ ਲਿਪੀ (ਜਿਸ ਵਿਚ ਉਰਦੂ ਲਿਖੀ ਜਾਂਦੀ ਹੈ) ਦੀ ਪੜ੍ਹਾਈ ਜੇ ਜ਼ਰੂਰੀ ਨਾਂ ਕੀਤੀ ਗਈ ਤਾਂ ਦੋਵੇਂ ਪੰਜਾਬ ਇਕ ਦੂਜੇ ਦੀਆਂ ਲਿਖਤਾਂ ਦਾ ਅਨੰਦ ਕਿਵੇਂ ਲੈ ਸਕਣਗੇ। ਦੁਕਾਨਾਂ ਦੇ ਬੋਰਡ ਪੜ੍ਹਨ ਲਈ ਅਸੀਂ ਅੰਗਰੇਜ਼ੀ ਲਿੱਪੀ ਦੇ ਮੁਥਾਜ ਹੀ ਰਹਿੰਦੇ ਸਾਂ। ਸਾਡਾ ਬਹੁਤ ਸਾਰੇ ਉੱਚ ਕੋਟੀ ਦਾ ਸਾਹਿਤ, ਭਾਵੇਂ ਉਹ ਅੰਮ੍ਰਿਤਾ, ਮੋਹਨ ਸਿੰਘ, ਸ਼ਿਵ ਕੁਮਾਰ ਜਾਂ ਪਾਸ਼ ਪਾਤਰ ਦੀ ਸ਼ਾਇਰੀ ਹੋਵੇ ਭਾਵੇਂ ਗੁਰਬਖ਼ਸ਼ ਸਿੰਘ, ਤੇਜਾ ਸਿੰਘ ਦੀ ਵਾਰਤਕ ਜਾਂ ਫਿਰ ਨਾਨਕ ਸਿੰਘ ਜਾਂ ਗੁਰਦਿਆਲ ਸਿੰਘ ਦੇ ਨਾਵਲ ਹੋਣ, ਅਜਮੇਰ ਔਲਖ ਜਾਂ ਆਤਮਜੀਤ ਦੇ ਨਾਟਕ ਹੋਣ, ਕੁਲਵੰਤ ਸਿੰਘ ਵਿਰਕ ਜਾਂ ਵਰਿਆਮ ਸਿੰਘ ਸੰਧੂ ਦੀਆਂ ਕਹਾਣੀਆਂ ਹੋਣ, ਡਾ: ਰਵਿੰਦਰ ਰਵੀ ਦੀ ਆਲੋਚਨਾ ਹੋਵੇ, ਲਹਿੰਦੇ ਪੰਜਾਬ ਦੇ ਪੰਜਾਬੀ ਸਾਹਿਤ ਦੇ ਵਿਦਿਆਰਥੀ ਲਿੱਪੀ ਦੀ ਸਾਂਝ ਨਾ ਹੋਣ ਕਾਰਨ ਉਸ ਤੋਂ ਲਾਭਵੰਤ ਨਹੀਂ ਹੋ ਸਕਦੇ ਅਤੇ ਇਉਂ ਹੀ ਸਾਡੇ ਇਧਰਲੇ ਵਿਦਿਆਰਥੀ ਜਨਾਬ ਨਜਮ ਹੁਸੈਨ ਸਈਅਦ ਅਤੇ ਸਿਬਤੁਲ ਹਸਨ ਜ਼ੈਗਮ ਜਿਹੇ ਆਲੋਚਕਾਂ ਦੇ ਵਿਚਾਰਾਂ ਤੋਂ ਜਾਣੂ ਨਹੀਂ ਹੋ ਸਕੇ। ਬਹੁਤ ਵਧੀਆ ਸ਼ਾਇਰੀ ਜੋ ਧੁਰ ਰੂਹਾਂ ਤੱਕ ਉਤਰ ਜਾਂਦੀ ਹੈ ਅਤੇ ਪੰਜਾਬੀ ਰਹਿਤਲ ਦੀਆਂ ਬਾਤਾਂ ਪਾਉਣ ਵਾਲੀ ਵਾਰਤਕ ਦੀ ਰੂਹ ਨਾਲ ਇਕ ਸੁਰ ਨਹੀਂ ਹੋ ਸਕੇ। ਭਾਵੇਂ ਇਲੀਆਸ ਘੁੰਮਣ ਨੇ ਏਧਰਲਾ ਸਾਹਿਤ ਓਧਰ ਲਿਪੀ ਅੰਤਰ ਕਰਕੇ ਪੁਚਾਉਣ ਦਾ ਬੀੜਾ ਚੁੱਕਿਆ ਹੈ ਅਤੇ ਕੁਝ-ਕੁਝ ਸਾਨੂੰ ਵੀ ਡਾ: ਜਗਤਾਰ ਜਿਹਿਆਂ ਦੇ ਉਦਮ ਨਾਲ ਏਧਰ ਪੜ੍ਹਨ ਨੂੰ ਮਿਲਦਾ ਹੈ ਪਰ ਫਿਰ ਵੀ ਇਹ ਦੋਵੇਂ ਲਿਪੀਆਂ ਪੜ੍ਹੇ ਬਿਨਾਂ ਨਾਂ ਤਾਂ ਗੁਰਬਾਣੀ ਨਾ ਸੂਫੀ ਕਾਵਿ ਅਤੇ ਨਾ ਹੀ ਮੱਧ ਕਾਲੀ ਕਿੱਸਾ ਕਾਵਿ ਨੂੰ ਚੰਗੀ ਤਰ੍ਹਾਂ ਮਾਣਿਆ ਜਾ ਸਕਦਾ ਹੈ।

(ਚਲਦਾ)

ਪਿੰਡ-ਡਾਕ ਕਰੀਵਾਲਾ
(ਸਿਰਸਾ) ਹਰਿਆਣਾ।

# ਜਾਣੇ ਅਣਜਾਣੇ ਸਫ਼ਰ

## ਲੰਡਨ ਦਾ ਫੇਰਾ-ਤੋਰਾ

ਕਿਸ਼ਤ ੬

**ਸੁਪਨਦੀਪ ਸੰਧੂ**

ਸਨਿਚਰ, ਐਤ ਛੁੱਟੀ ਦੇ ਦਿਨ ਸਨ। ਜਸਪਾਲ ਸਿੰਘ ਨੇ ਆਖਿਆ, "ਚੱਲ ਤੈਨੂੰ ਅੱਜ ਲੰਡਨ ਘੁਮਾਈਏ।" ਲੰਡਨ ਵਿਚ ਕਾਰ ਪਾਰਕਿੰਗ ਲਈ ਥਾਂ ਮਿਲਣਾ ਬੜਾ ਮੁਸ਼ਕਿਲ ਹੈ। ਇਸ ਲਈ ਅਸੀਂ ਟਰੇਨ ਉੱਤੇ ਸਫ਼ਰ ਕਰਨ ਦਾ ਮਨ ਬਣਾਇਆ। ਉਥੇ ਟਰੇਨ ਉਤੇ ਸਫ਼ਰ ਕਰਨ ਲਈ ਟਿਕਟ ਆਮ ਦੁਕਾਨਾਂ ਤੋਂ ਮਿਲ ਜਾਂਦੀ ਹੈ ਜਿਸ ਨੂੰ 'ਟਰੈਵਲ ਕਾਰਡ' ਕਿਹਾ ਜਾਂਦਾ ਹੈ। ਇਕ ਪੂਰਾ ਦਿਨ ਲੰਡਨ ਵਿਚ ਟਰੇਨ ਤੇ ਬੱਸ ਉੱਤੇ ਸਫ਼ਰ ਕਰਨ ਲਈ ਇਸ ਟਰੈਵਲ ਕਾਰਡ ਦੇ ੩.੯੦ ਪੌਂਡ ਲੱਗਦੇ ਹਨ। ਇਹ ਕਾਰਡ ਲੰਡਨ ਟਰਾਂਸਪੋਰਟ ਵੱਲੋਂ ਜਾਰੀ ਕੀਤੇ ਜਾਂਦੇ ਹਨ।

ਰੇਲਵੇ ਸਟੇਸ਼ਨ ਨੂੰ ਜਾਣ ਵਾਲੀ ਬੱਸ ਆਈ। ਉਸ 'ਤੇ ਮੱਥੇ ਉੱਤੇ ਲਿਖਿਆ ਨੰਬਰ ਵੇਖ ਕੇ ਅਸੀਂ ਬੱਸ ਦੀ ਦੂਸਰੀ ਮੰਜ਼ਿਲ ਉੱਤੇ ਜਾ ਬੈਠੇ। ਬੱਸ ਉੱਤੇ ਚੜ੍ਹਨ ਤੋਂ ਪਹਿਲਾਂ ਸਾਰੀਆਂ ਸਵਾਰੀਆਂ ਇਕ ਲਾਈਨ ਵਿਚ ਖਲੋਤੀਆਂ ਸਨ ਅਤੇ ਬੜੇ ਸਤਿਕਾਰ ਨਾਲ ਦੂਜੀ ਸਵਾਰੀ ਨੂੰ ਬੱਸ ਵਿਚ ਚੜ੍ਹਨ ਲਈ ਪਹਿਲ ਦੇ ਰਹੀਆਂ ਸਨ। ਜਸਪਾਲ ਨੇ ਮੈਨੂੰ ਸਮਝਾਇਆ ਵੀ ਸੀ ਕਿ ਮੈਂ ਭਾਰਤ ਵਿਚ ਧੱਕੇ ਅਤੇ ਇਕ ਦੂਜੇ ਦੀ ਵੱਖੀ ਵਿਚ ਕੂਹਣੀਆਂ ਮਾਰ ਕੇ ਬੱਸਾਂ ਵਿਚ ਵੜਨ ਵਾਲੀਆਂ ਸਵਾਰੀਆਂ ਵਾਂਗ ਨਾ ਕਰਾਂ। ਮੈਂ ਆਸੇ-ਪਾਸੇ ਲੰਡਨ ਸ਼ਹਿਰ ਦੀਆਂ ਬਿਲਡਿੰਗਾਂ ਅਤੇ ਬਾਜ਼ਾਰ ਵੇਖਦਾ ਜਾ ਰਿਹਾ ਸਾਂ। ਲਗਭਗ ਇਕੋ ਜਿਹੀਆਂ ਇਮਾਰਤਾਂ ਤੇ ਸੜਕਾਂ ਵੇਖ ਕੇ ਮੈਂ ਜਸਪਾਲ ਨੂੰ ਪੁੱਛਿਆ, "ਮੈਨੂੰ ਤਾਂ ਸਾਰਾ ਲੰਡਨ ਇਕੋ ਜਿਹਾ ਹੀ ਲੱਗਦਾ ਹੈ।"

ਜਸਪਾਲ ਨੇ ਮੂੰਹ ਮੇਰੇ ਕੰਨ ਕੋਲ ਕੀਤਾ। ਉਸ ਦੀਆਂ ਮੁੱਛਾਂ ਹਿੱਲੀਆਂ, "ਲੰਡਨ ਭਾਵੇਂ ਇਕੋ ਜਿਹਾ ਹੈ ਪਰ ਲੋਕ ਵੇਖ ਕਿੰਨੇ ਵੱਖਰੇ-ਵੱਖਰੇ ਨੇ। ਕੋਈ ਕਿਸੇ ਮੁਲਕ ਤੋਂ ਕੋਈ ਕਿਸੇ ਮੁਲਕ ਤੋਂ।"

ਲੰਡਨ ਦੀਆਂ ਜ਼ਿਆਦਾਤਰ ਰੇਲਾਂ ਅੰਡਰਗਰਾਊਂਡ ਚੱਲਦੀਆਂ ਹਨ। ਇਕ ਲਾਈਨ ਜੇ ਉੱਪਰ ਚੱਲਦੀ ਹੈ ਤਾਂ ਦੂਜੀ ਉਸ ਤੋਂ ਹੇਠਾਂ ਤੇ ਤੀਸਰੀ ਉਸ ਤੋਂ ਹੇਠਾਂ। ਸਾਰੀ ਧਰਤੀ ਜਿਵੇਂ ਪੁੱਟ ਕੇ ਖਾਲੀ ਤੇ ਪੋਲੀ ਕਰ ਦਿੱਤੀ ਹੋਵੇ। ਪਲੇਟਫਾਰਮ ਉੱਤੇ ਗੱਡੀ ਆਈ ਤਾਂ ਐਨ ਸਾਡੇ ਸਾਹਮਣੇ ਉਸ ਦੇ ਦਰਵਾਜ਼ੇ ਖੁੱਲ੍ਹੇ। ਗੱਡੀ ਵਿਚ ਸਾਹਮਣੇ ਵੱਖ-ਵੱਖ ਰੂਟਾਂ ਦੇ ਨਕਸ਼ੇ ਬਣੇ ਹੋਏ ਸਨ ਜਿਥੋਂ ਲੰਡਨ ਵਿਚ ਕਿਤੇ ਵੀ ਜਾਣ ਆਉਣ ਦਾ ਰਸਤਾ ਸਹਿਜੇ ਹੀ ਜਾਣਿਆ ਸਮਝਿਆ ਜਾ ਸਕਦਾ ਸੀ। ਹਰੇਕ ਪਲੇਟਫਾਰਮ ਦੀਆਂ ਦੀਵਾਰਾਂ ਉਤੇ ਬਹੁਤ ਸੋਹਣੀਆਂ ਪੇਂਟਿੰਗਜ਼ ਲੱਗੀਆਂ ਹੋਈਆਂ ਸਨ ਤੇ ਪਲੇਟਫਾਰਮ ਉੱਤੇ ਅਤਿ ਦੀ ਸਫ਼ਾਈ ਸੀ। ਕਿਧਰੇ ਨਾ ਹੀ ਕੋਈ ਕਾਗਜ਼ ਦਾ ਟੁਕੜਾ ਸੀ, ਨਾ ਹੀ ਸੰਤਰੇ ਅਤੇ ਕੇਲੇ ਦੀਆਂ ਛਿੱਲੜਾਂ ਸਨ ਅਤੇ ਨਾ ਹੀ ਜਗ੍ਹਾ-ਜਗ੍ਹਾ 'ਤੇ ਪਾਨ ਦੀ ਲਾਲ ਪੀਕ ਚਿਪਕੀ ਹੋਈ ਸੀ, ਜਿਵੇਂ ਸਾਡੇ ਭਾਰਤ ਦੇ ਪਲੇਟਫਾਰਮਾਂ 'ਤੇ ਅਕਸਰ ਹੀ ਹੁੰਦਾ ਹੈ।

ਫਿਰ ਇਕ ਜਗ੍ਹਾ ਅਸੀਂ ਟਰੇਨ ਤੋਂ ਉਤਰੇ ਤੇ ਪੌੜੀਆਂ ਚੜ੍ਹ ਕੇ ਉਤੇ ਆਏ ਜਿਥੇ ਕਿ ਟਿਕਟ ਚੈੱਕ ਕਰਨ ਵਾਲੀ ਮਸ਼ੀਨ ਲੱਗੀ ਸੀ। ਬਾਹਰ ਜਾਣ ਵਾਲੇ ਛੋਟੇ-ਛੋਟੇ ਰਸਤਿਆਂ ਵਿਚ ਸਵਾਰੀਆਂ ਦਾ ਰਾਹ ਰੋਕਣ ਲਈ ਲੋਹੇ ਦੇ ਡੰਡੇ ਸਾਹਮਣੇ ਸਨ। ਜਿਉਂ ਹੀ ਟਿਕਟ ਮਸ਼ੀਨ ਵਿਚ ਪਾਈ ਜਾਂਦੀ ਡੰਡਾ ਉਤਾਂਹ ਚੁਕਿਆ ਜਾਂਦਾ ਤੇ ਸਵਾਰੀ ਬਾਹਰ ਆ ਜਾਂਦੀ ਅਤੇ ਮਸ਼ੀਨ ਦੁਆਰਾ ਚੈੱਕ ਕਰਕੇ ਬਾਹਰ ਭੇਜੀ ਗਈ ਟਿਕਟ ਮਸ਼ੀਨ ਕੋਲੋਂ ਪ੍ਰਾਪਤ ਕਰ ਲੈਂਦੀ। ਟਿਕਟ ਠੀਕ ਨਾ ਹੋਣ ਦੀ ਸੂਰਤ ਵਿਚ ਦਰਵਾਜ਼ਾ ਖੁੱਲ੍ਹਦਾ ਨਹੀਂ ਸੀ।

ਬਾਹਰ ਆਏ ਤਾਂ ਮੇਰੇ ਐਨ ਸਾਹਮਣੇ ਲੰਡਨ ਦਾ ਮਸ਼ਹੂਰ ਬਿਗ ਬੈਂਨ ਟਾਵਰ ਅਸਮਾਨ ਵਿਚ ਸਿਰ ਉੱਚਾ ਚੁੱਕੀ ਖਲੋਤਾ ਸੀ। ਥੇਮਜ਼ ਨਦੀ ਦੇ ਪੁਲ ਉਤੇ ਖਲੋ ਕੇ ਅਸੀਂ ਮਨਮੋਹਕ ਅਤੇ ਦਿਲਖਿੱਚਵੇਂ ਨਜ਼ਾਰੇ ਨੂੰ ਵੇਖਦੇ ਪਏ ਸਾਂ ਅਤੇ ਇਨ੍ਹਾਂ ਖ਼ੂਬਸੂਰਤ ਪਲਾਂ ਨੂੰ ਆਪਣੇ ਕੈਮਰੇ ਵਿਚ ਬੰਦ ਕਰ ਰਹੇ ਸਾਂ। ਇਸੇ ਪਲ ਮੈਨੂੰ ਕੁਝ ਮਹੀਨੇ ਪਹਿਲਾਂ ਵੇਖੀ ਫ਼ਿਲਮ ਯਾਦ ਆਈ ਜਿਸ ਵਿਚ ਫ਼ਿਲਮੀ ਕਾਮੇਡੀ ਕਲਾਕਾਰ ਜਾਨੀ ਲੀਵਰ ਇਕ ਲਾਂਡਰੀ ਵਿਚ ਕੰਮ ਕਰਦਾ ਹੈ। 'ਲੰਡਨ ਲਾਂਡਰੀ' ਨਾਂ ਦੀ ਇਸ ਦੁਕਾਨ ਵਿਚ ਕੰਮ ਕਰਨ ਵਾਲੇ ਕਲਾਕਾਰ ਦੇ ਮਨ ਵਿਚ ਲੰਡਨ ਖਬਤ ਦੀ ਹੱਦ ਤੱਕ ਸਮਾਇਆ ਹੋਇਆ ਹੈ। ਉਹ ਆਪਣੀ ਹਰ ਗੱਲ ਵਿਚ ਆਪਣੇ ਮਨ ਦੀ ਹਸਰਤ ਜ਼ਾਹਰ ਕਰਦਾ ਹੋਇਆ ਅਕਸਰ ਆਖਦਾ ਹੈ ਕਿ ਇਕ ਨਾ ਇਕ ਦਿਨ ਜ਼ਰੂਰ ਲੰਡਨ ਜਾਵੇਗਾ ਅਤੇ ਥੇਮਜ਼ ਨਦੀ ਦੇ ਕਿਨਾਰੇ ਬਿੱਗ ਬੈਂਨ ਟਾਵਰ ਵੇਖੇਗਾ। ਉਸ ਦੀ ਇਹ ਹਸਰਤ ਫ਼ਿਲਮ ਵਿਚ ਪੂਰੀ ਨਾ ਹੁੰਦੀ ਵੇਖ ਕੇ ਮੇਰੇ ਮਿੱਤਰ ਰਮਣੀਕ ਨੇ ਕਿਹਾ ਸੀ, 'ਸੁਪਨ, ਤੂੰ ਵੀ ਲੰਡਨ ਜਾਣਾ ਚਾਹੁੰਦਾ ਹੈਂ। ਜੇ ਤੇਰਾ ਵੀਜ਼ਾ ਨਾ ਲੱਗਾ ਤਾਂ ਤੂੰ ਵੀ ਜਾਨੀ ਲੀਵਰ ਵਾਂਗ ਇਹੋ ਕਹਿੰਦੇ ਰਹਿ ਜਾਣਾ ਹੈ ਕਿ ਮੈਂ ਇਕ ਦਿਨ ਜ਼ਰੂਰ ਲੰਡਨ ਜਾਊਂਗਾ ਅਰ ਥੇਮਜ਼ ਨਦੀ ਦੇ ਕਿਨਾਰੇ ਬਿੱਗ ਬੈਂਨ ਟਾਵਰ ਦੇਖੂੰਗਾ।' ਪਰ ਮੈਂ ਜਾਨੀ ਲੀਵਰ ਨਾਲੋਂ ਖ਼ੁਸ਼ਕਿਸਮਤ ਨਿਕਲਿਆ ਸਾਂ।

ਉਹ ਸਾਰਾ ਦਿਨ ਅਸੀਂ ਲੰਡਨ ਵਿਚ ਇਕ ਥਾਂ ਤੋਂ ਦੂਜੀ ਥਾਂ ਘੁੰਮਦੇ ਰਹੇ। ਕਦੀ ਟਰਾਫਲਗਰ ਸੁਕੇਅਰ ਜਿਥੇ ਚਾਰੇ ਪਾਸੇ ਕਬੂਤਰ ਹੀ ਕਬੂਤਰ ਸਨ, ਲੋਕਾਂ ਦੀਆਂ ਤਲੀਆਂ ਉੱਤੇ ਚੋਗਾ ਚੁਗਦੇ ਹੋਏ। ਕਦੀ ਮੈਡਮ ਟੁਸਾਡ ਦੇ ਬਣੇ ਹੋਏ ਮੋਮ ਦੇ ਬੁੱਤ ਵੇਖਦੇ ਹੋਏ ਜੋ ਕਲਾਕਾਰੀ ਦਾ ਉੱਤਮ ਨਮੂਨਾ ਸਨ, ਇੰਝ ਲੱਗਦਾ ਸੀ ਜਿਵੇਂ ਹੁਣ ਤੁਹਾਨੂੰ ਵੇਖ ਕੇ ਤੁਹਾਡੇ ਨਾਲ ਗੱਲ ਕਰਨਗੇ ਅਤੇ ਤੁਹਾਡੇ ਨਾਲ ਹੱਥ ਮਿਲਾ ਲੈਣਗੇ।

ਦੁਪਹਿਰ ਦਾ ਖਾਣਾ ਰੈਸਟੋਰੈਂਟ ਵਿਚ ਖਾਧਾ ਤੇ ਘੁੰਮਦੇ

ਘੁਮਾਉਂਦੇ ਸ਼ਾਮ ਨੂੰ ਵਾਪਸ ਘਰ ਆ ਗਏ। ਆਉਂਦਿਆਂ ਹੀ ਜਸਪਾਲ ਦੇ ਦੋਸਤ ਮੁਲਤਾਨ ਸਿੰਘ ਮਾਨ ਦਾ ਫੋਨ ਆ ਗਿਆ ਕਿ ਉਸ ਨੇ ਰਾਤ ਨੂੰ ਵੈਂਬਲੇ ਹਾਲ ਵਿਚ ਹੋਣ ਵਾਲੇ ਇਕ ਸ਼ੋਅ ਦੀਆਂ ਟਿਕਟਾਂ ਲਈਆਂ ਹੋਈਆਂ ਸਨ ਜਿਸ ਵਿਚ ਸਰਦੂਲ ਸਿਕੰਦਰ, ਅਮਨ ਨੂਰੀ ਅਤੇ ਜਸਵਿੰਦਰ ਭੱਲੇ ਹੁਰਾਂ ਨੇ ਆਪਣਾ ਪ੍ਰੋਗਰਾਮ ਪੇਸ਼ ਕਰਨਾ ਸੀ। ਬਾਹਰ ਵਸੇ ਪੰਜਾਬੀਆਂ ਦੇ ਮਨ ਵਿਚ ਆਪਣੀ ਧਰਤੀ ਦੀਆਂ ਖੇਡਾਂ ਅਤੇ ਗੀਤਾਂ ਲਈ ਕਾਫੀ ਉਦਰੇਵਾਂ ਹੁੰਦਾ ਹੈ। ਇਸ ਉਦਰੇਵੇਂ ਨੂੰ ਦੂਰ ਕਰਨ ਲਈ ਉਹ ਅਜਿਹੇ ਪ੍ਰੋਗਰਾਮਾਂ 'ਤੇ ਜਾਂਦੇ ਰਹਿੰਦੇ ਹਨ। ਉਨ੍ਹਾਂ ਪਲਾਂ ਵਿਚ ਉਹ ਮਹਿਸੂਸ ਕਰਦੇ ਹਨ ਜਿਵੇਂ ਆਪਣੇ ਪੰਜਾਬ ਦੀ ਧਰਤੀ ਉੱਤੇ ਬੈਠੇ ਹੋਣ।

ਜਦੋਂ ਅਸੀਂ ਸ਼ੋਅ ਵਿਚ ਜਾ ਰਹੇ ਸਾਂ ਤਾਂ ਮੈਂ ਜਸਪਾਲ ਤੇ ਮਾਨ ਹੁਰਾਂ ਨੂੰ ਜਸਵਿੰਦਰ ਭੱਲੇ ਦੇ ਘਸੇ ਹੋਏ ਲਤੀਫੇ ਸੁਣਾ ਰਿਹਾ ਸਾਂ ਜਿਨ੍ਹਾਂ ਵਿਚ ਉਹ ਲਤੀਫਾ ਵੀ ਸ਼ਾਮਲ ਸੀ ਜਿਸ ਵਿਚ ਭੱਲਾ ਆਪਣੇ ਵੱਖ-ਵੱਖ ਮਾਸਟਰਾਂ ਤੋਂ ਆਪਣੀਆਂ ਹਸਾਉਣੀਆਂ ਗਲਤੀਆਂ ਕਰਕੇ ਬਾਰ-ਬਾਰ ਕੁੱਟ ਖਾਂਦਾ ਹੈ। ਅਸੀਂ ਹਾਲ ਵਿਚ ਦਾਖਲ ਹੋ ਹੀ ਰਹੇ ਸਾਂ ਕਿ ਜਸਵਿੰਦਰ ਭੱਲੇ ਦੀ ਆਵਾਜ਼ ਸੁਣਾਈ ਦਿੱਤੀ। ਉਹ ਸੱਚਮੁੱਚ ਉਹੋ ਹੀ ਲਤੀਫਾ ਸੁਣਾ ਰਿਹਾ ਸੀ ਜਿਸ ਵਿਚ ਉਹ ਪੰਜਾਬੀ ਵਾਲੇ ਮਾਸਟਰ ਦੀ ਹਿੰਦੀ ਵਾਲੀ ਮੈਡਮ ਨਾਲ 'ਈਲੂ-ਈਲੂ' ਦਾ ਜ਼ਿਕਰ ਕਰ ਰਿਹਾ ਸੀ। ਮੇਰੀ ਕੀਤੀ ਗੱਲ ਤੇ ਉਸ ਦੇ ਸੁਣਾਏ ਲਤੀਫੇ ਦਾ ਅਚਨਚੇਤ ਮੌਕਾ ਮੇਲ ਹੋ ਜਾਣ 'ਤੇ ਅਸੀਂ ਸਾਰੇ ਹੱਸ ਪਏ।

ਅਮਰ ਨੂਰੀ ਤੇ ਸਰਦੂਲ ਸਿਕੰਦਰ ਆਪਣੇ ਗੀਤ ਗਾ ਰਹੇ ਸਨ ਅਤੇ ਹਾਲ ਵਿਚ ਬੈਠੇ ਲੋਕ ਇਸ ਦਾ ਆਨੰਦ ਮਾਣ ਰਹੇ ਸਨ ਕਿ ਅਚਨਚੇਤ ਇਕ ਸ਼ਰਾਬੀ ਸਟੇਜ 'ਤੇ ਚੜ੍ਹ ਕੇ ਅਮਰ ਨੂਰੀ ਵੱਲ ਵਧਿਆ। ਪਰ ਉਸ ਨੂੰ ਹੱਥ ਲਾਉਣ ਤੋਂ ਪਹਿਲਾਂ ਹੀ ਸਕਿਉਰਿਟੀ ਵਾਲਿਆਂ ਨੇ ਉਸ ਨੂੰ ਜੱਫਾ ਮਾਰ ਲਿਆ ਅਤੇ ਧੱਕ ਕੇ ਸਟੇਜ ਤੋਂ ਥੱਲੇ ਸੁੱਟ ਦਿੱਤਾ ਜਿਸ ਨਾਲ ਉਸ ਦੀ ਪਗੜੀ ਲੱਥ ਕੇ ਡਿੱਗ ਪਈ। ਸਾਰੇ ਹਾਲ ਵਿਚ ਖਲਬਲੀ ਮਚ ਗਈ ਅਤੇ ਸਾਰਾ ਖੁਸ਼ਗਵਾਰ ਮਾਹੌਲ ਖਰਾਬ ਹੋ ਗਿਆ। ਉਸ ਬੰਦੇ ਨੇ ਅਤੇ ਉਸੇ ਦੇ ਸਾਥੀਆਂ ਨੇ ਗੁੱਸੇ ਵਿਚ ਰੌਲਾ ਪਾਉਣਾ ਅਤੇ ਚੀਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਉਹ ਬਾਰ-ਬਾਰ ਪੱਗ ਲੱਥਣ ਨਾਲ ਹੋਈ ਬੇਇੱਜ਼ਤੀ ਦਾ ਜ਼ਿਕਰ ਕਰ ਰਹੇ ਸਨ। ਮੈਂ ਸੋਚ ਰਿਹਾ ਸਾਂ ਇਸ ਨੂੰ ਆਪਣੀ ਪੱਗ ਦਾ ਉਦੋਂ ਕਿਉਂ ਨਾ ਖਿਆਲ ਆਇਆ ਜਦੋਂ ਇਹ ਅਸ਼ਲੀਲ ਹਰਕਤ ਕਰਨ ਲਈ ਸਟੇਜ 'ਤੇ ਚੜ੍ਹ ਗਿਆ ਸੀ। ਮੈਂ ਜਸਪਾਲ ਨੂੰ ਪੁੱਛ ਰਿਹਾ ਸਾਂ ਕਿ ਬੱਸ ਚੜ੍ਹਨ ਲੱਗਿਆਂ ਜਿਹੜੀ ਤਹਿਜ਼ੀਬ ਦਾ ਵਿਖਾਵਾ ਕਰਨ ਦੀ ਤੁਸੀਂ ਮੈਨੂੰ ਸਿਖਿਆ ਦਿੱਤੀ ਸੀ, ਕੀ ਇਹੋ ਜਿਹਾ ਵਿਖਾਵਾ ਸਿਰਫ਼ ਵਿਦੇਸ਼ੀ ਲੋਕਾਂ ਸਾਹਮਣੇ ਹੀ ਕੀਤਾ ਜਾਂਦਾ ਹੈ। ਜੇ ਅਸੀਂ ਆਪਸ ਵਿਚ ਇਕੱਠੇ ਹੋਈਏ ਤਾਂ ਕੀ ਅਸੀਂ ਇੰਝ ਹੀ ਕੜ੍ਹੀ ਘੋਲਦੇ ਹਾਂ? ਹਾਰ ਕੇ ਸਰਦੂਲ ਸਿਕੰਦਰ ਨੇ ਮੌਕੇ ਦੀ ਨਜ਼ਾਕਤ ਸਮਝ ਕੇ ਮੁਆਫ਼ੀ ਮੰਗ ਕੇ ਪ੍ਰੋਗਰਾਮ ਸ਼ੁਰੂ ਕੀਤਾ। ਮੁਆਫ਼ੀ ਤਾਂ ਉਨ੍ਹਾਂ ਲੋਕਾਂ ਨੂੰ ਮੰਗਣੀ ਚਾਹੀਦੀ ਸੀ ਜਿਨ੍ਹਾਂ ਨੇ ਇਹ ਸਾਰਾ ਖਲਾਰਾ ਪਾਇਆ ਸੀ।

ਮੇਰੀ ਮਾਸੀ ਦੀ ਲੜਕੀ ਪਰਮਜੀਤ ਰੋਜ਼ ਹੀ ਸ਼ਿਕਾਇਤ ਕਰਦੀ ਰਹਿੰਦੀ ਸੀ ਕਿ ਮੈਂ ਉਸ ਦੇ ਕੋਲ ਕਿਉਂ ਨਹੀਂ ਜਾਂਦਾ। ਉਸ ਦੇ ਪਤੀ ਜਸਪਾਲ ਸਿੰਘ ਨੇ ਆਖਿਆ ਕਿ ਉਹ ਸਵੇਰੇ ਮੈਨੂੰ ਹਰ ਹਾਲਤ ਵਿਚ ਆਪਣੇ ਨਾਲ ਲੈ ਜਾਵੇਗਾ ਤੇ ਐਤਵਾਰ ਦੀ ਛੁੱਟੀ ਅਸੀਂ ਸਾਰੇ ਰਲ ਕੇ ਮਨਾਵਾਂਗੇ। ਉਹ ਮੈਨੂੰ ਆ ਕੇ ਘਰੋਂ ਲੈ ਗਿਆ। ਮੈਂ ਪੰਮੀ ਅਤੇ ਬੱਚਿਆਂ ਨੂੰ ਮਿਲਿਆ ਤੇ ਫਿਰ ਅਸੀਂ ਹੰਸਲੋ ਦੇ ਗੁਰਦੁਆਰੇ ਗਏ। ਐਤਵਾਰ ਵਾਲੇ ਦਿਨ ਲੋਕ ਇਥੇ ਅਕਸਰ ਹੀ ਗੁਰਦੁਆਰੇ ਜਾਂਦੇ ਹਨ ਅਤੇ ਆਪਣੀ ਸ਼ਰਧਾ ਦਾ ਪ੍ਰਗਟਾਵਾ ਕਰਦੇ ਹਨ। ਕੁਝ ਇਕ ਤਾਂ ਅੰਮ੍ਰਿਤਧਾਰੀ ਸਿੱਖ ਵੀ ਹੁੰਦੇ ਹਨ ਪਰ ਬਹੁਤੀ ਸੰਗਤ ਮੋਨੇ ਸਿੱਖਾਂ ਦੀ ਹੀ ਹੁੰਦੀ ਹੈ। ਗੁਰਦੁਆਰੇ ਤੋਂ ਬਾਅਦ ਪੰਮੀ ਹੁਰਾਂ ਮੈਨੂੰ ਹੰਸਲੋ ਦਾ ਪ੍ਰਸਿੱਧ ਸ਼ਾਪਿੰਗ ਸੈਂਟਰ ਟਰੀਟੀ ਸੈਂਟਰ ਵਿਖਾਉਣ ਲੈ ਗਏ। ਇਸ ਵਿਸ਼ਾਲ ਸ਼ਾਪਿੰਗ ਸੈਂਟਰ ਵਿਚ ਹਰ ਕਿਸਮ ਦੀਆਂ ਵਸਤਾਂ ਦੇ ਭੰਡਾਰ ਸਨ। ਜੇ ਘੜੀਆਂ ਹਨ ਤਾਂ ਘੜੀਆਂ ਹੀ ਘੜੀਆਂ ਤੇ ਜੇ ਕੋਟ ਹਨ ਤਾਂ ਕਈ ਤਰ੍ਹਾਂ ਦੇ ਕੋਟ ਹੀ ਕੋਟ। ਅਸੀਂ ਸੈਂਟਰ ਵਿਚ ਚੀਜ਼ਾਂ ਵੇਖਦੇ ਪਏ ਸਾਂ ਕਿ ਇਕ ਟੋਪ ਵਾਲੇ ਵਿਅਕਤੀ ਨੇ ਮੇਰੇ ਕੋਲ ਖਲੋ ਕੇ ਮੇਰੇ ਕੋਲੋਂ ਕੋਈ ਜਾਣਕਾਰੀ ਮੰਗੀ। ਮੈਂ ਉਸ ਨੂੰ ਖੁਦ ਆਪਣੇ ਅਜਨਬੀ ਹੋਣ ਬਾਰੇ ਦੱਸ ਕੇ ਮੁਆਫ਼ੀ ਮੰਗ ਰਿਹਾ ਸਾਂ ਕਿ ਪੰਮੀ ਦੇ ਪਤੀ ਜਸਪਾਲ ਨੇ ਉਸ ਨੂੰ ਲੋੜੀਂਦੀ ਜਾਣਕਾਰੀ ਦੇ ਦਿੱਤੀ। ਜਦੋਂ ਉਹ ਟੋਪ ਵਾਲਾ ਵਿਅਕਤੀ ਧਿਆਨ ਨਾਲ ਜਸਪਾਲ ਦੀ ਗੱਲ ਸੁਣ ਰਿਹਾ ਸੀ ਤਾਂ ਮੈਨੂੰ ਜਾਪਿਆ ਜਿਵੇਂ ਮੈਂ ਇਹ ਵਿਅਕਤੀ ਕਿਧਰੇ ਵੇਖਿਆ ਹੋਵੇ। ਮੈਂ ਦਿਮਾਗ ਨੂੰ ਖੁਰਚਿਆ ਤਾਂ ਉਸ ਦੀ ਸ਼ਕਲ ਮੈਨੂੰ ਭਾਰਤੀ ਫ਼ਿਲਮਾਂ ਦੇ ਖਲਨਾਇਕ ਸ਼ਕਤੀ ਕਪੂਰ ਵਰਗੀ ਲੱਗੀ। ਇਹ ਯਕੀਨਨ ਉਹੀ ਸੀ। ਮੈਂ ਉਸ ਨੂੰ ਪੁੱਛ ਲਿਆ, "ਕੀ ਤੁਸੀਂ ਸ਼ਕਤੀ ਕਪੂਰ ਹੀ ਹੋ?" ਉਸ ਦੇ ਚਿਹਰੇ ਉੱਤੇ ਮੁਸਕਰਾਹਟ ਫੈਲ ਗਈ ਅਤੇ ਉਸ ਨੇ ਬੜੀ ਗਰਮਜੋਸ਼ੀ ਨਾਲ ਮੇਰੇ ਨਾਲ ਹੱਥ ਮਿਲਾਇਆ ਅਤੇ ਦੱਸਿਆ, "ਹਾਂ ਮੈਂ ਸ਼ਕਤੀ ਕਪੂਰ ਹੀ ਹਾਂ।" ਕਿਸੇ ਬੇਗਾਨੀ ਧਰਤੀ ਉੱਤੇ ਕਿਸੇ ਬੇਗਾਨੇ ਆਦਮੀ ਵੱਲੋਂ ਆਪਣੇ ਆਪ ਨੂੰ ਪਛਾਣੇ ਜਾਣ 'ਤੇ ਜੋ ਅਜੀਬ ਖੁਸ਼ੀ ਤੇ ਆਨੰਦ ਮਿਲਦਾ ਹੈ ਉਹ ਖੇੜਾ ਉਸ ਦੇ ਚਿਹਰੇ ਤੋਂ ਝਲਕ ਰਿਹਾ ਸੀ। ਸਾਡਾ ਧੰਨਵਾਦ ਕਰਕੇ ਅੱਗੇ ਤੁਰ ਗਿਆ। ਜਦੋਂ ਅਸੀਂ ਵਾਪਸ ਘਰ ਆਏ ਤਾਂ ਉਧਰੋਂ ਜਸਪਾਲ ਦਾ ਫੋਨ ਆਇਆ, "ਕੀ ਕਰਦਾ ਹੈਂ ਇਥੇ, ਹੁਣ ਤੂੰ ਆ ਜਾ ਵਾਪਸ ਘਰ, ਆਪਾਂ ਵੀ ਘੁੰਮਣ-ਫਿਰਨ ਨਿਕਲੀਏ ਕਿਸੇ ਪਾਸੇ। ਮੈਂ ਹੁਣੇ ਤੈਨੂੰ ਲੈਣ ਆ ਰਿਹਾ ਹਾਂ।"

ਜੇ ਜਸਪਾਲ ਮੇਰੇ ਮਾਮੇ ਦਾ ਪੁੱਤ ਸੀ ਤਾਂ ਪੰਮੀ ਮੇਰੀ ਮਾਸੀ ਦੀ ਧੀ ਸੀ। ਰਿਸ਼ਤਾ ਦੋਵਾਂ ਦਾ ਬਰਾਬਰ ਸੀ ਪਰ ਜਸਪਾਲ ਮੇਰੇ ਉੱਤੇ ਆਪਣਾ ਵਧੇਰੇ ਹੱਕ ਸਮਝਦਾ ਸੀ। ਉਂਝ ਵੀ ਪਿਛਲੇ ਦਿਨਾਂ ਤੋਂ ਇਕੱਠੇ ਰਹਿਣ ਕਰਕੇ ਉਸ ਦਾ ਮੇਰੇ ਨਾਲ ਮਨ ਭਿੱਜ ਗਿਆ ਸੀ ਤੇ ਉਸ ਦਾ ਮੇਰੇ ਬਿਨਾਂ ਦਿਲ ਵੀ ਨਹੀਂ ਸੀ ਲੱਗਦਾ ਜਾਪਦਾ। ਉਹ ਆਇਆ ਤੇ ਮੈਨੂੰ ਆਪਣੇ ਨਾਲ ਲੈ ਗਿਆ। ਲੰਡਨ ਵਿਚ ਹੀ ਮਨਜੀਤ ਭਾਬੀ ਦਾ ਭਰਾ ਭਰਜਾਈ ਰਹਿੰਦੇ ਸਨ। ਉਨ੍ਹਾਂ ਨੇ ਅੱਜ ਸ਼ਾਮ ਨੂੰ ਖਾਣੇ 'ਤੇ ਬੁਲਾਇਆ ਹੋਇਆ ਸੀ। ਮਨਜੀਤ ਦੇ ਭਰਾ ਮਹਿੰਦਰ ਪਾਲ ਨੂੰ ਮੈਂ ਸਿਰਫ਼ ਛੋਟੇ

ਹੁੰਦਿਆਂ ਜਸਪਾਲ ਤੇ ਮਨਜੀਤ ਦੇ ਵਿਆਹ 'ਤੇ ਹੀ ਮਿਲਿਆ ਹੋਇਆ ਸਾਂ। ਉਨ੍ਹਾਂ ਦਾ ਸਾਰਾ ਪਰਿਵਾਰ ਸਾਨੂੰ ਬੜੇ ਪਿਆਰ ਨਾਲ ਮਿਲਿਆ। ਉਨ੍ਹਾਂ ਦੀਆਂ ਦੋ ਜਵਾਨ ਧੀਆਂ ਤੇ ਉਨ੍ਹਾਂ ਦੇ ਦੋ ਛੋਟੇ ਲੜਕੇ ਮਨਜਿੰਦਰ ਅਤੇ ਲੱਡੂ ਸਨ ਜਿਨ੍ਹਾਂ ਦੀ ਉਮਰ ਕ੍ਰਮਵਾਰ ੧੨ ਅਤੇ ੧੦ ਸਾਲ ਸੀ। ਲੱਡੂ ਦੇ ਵਾਲ ਕੱਟੇ ਹੋਏ ਸਨ ਜਦ ਕਿ ਮਨਜਿੰਦਰ ਰੁਮਾਲ ਨਾਲ ਢੱਕੇ ਹੋਏ ਜੂੜੇ ਵਿਚ ਸੋਹਣਾ ਲੱਗ ਰਿਹਾ ਸੀ। ਉਹ ਲੜਕੇ ਮੇਰੇ ਵੱਲ ਬੜੀ ਦਿਲਚਸਪੀ ਨਾਲ ਵੇਖ ਰਹੇ ਸਨ ਤੇ ਮੇਰੇ ਨਾਲ ਗੱਲਾਂ ਕਰਨਾ ਚਾਹ ਰਹੇ ਸਨ। ਮੈਂ ਉਨ੍ਹਾਂ ਨੂੰ ਆਪਣੇ ਕੋਲ ਹੀ ਬੁਲਾ ਲਿਆ। ਲੱਡੂ ਤਾਂ ਕੁਝ ਝਿਜਕਿਆ, ਪਰ ਮਨਜਿੰਦਰ ਮੇਰੇ ਕੋਲ ਹੀ ਆ ਬੈਠਾ। ਮੈਂ ਅਤੇ ਮਨਜਿੰਦਰ ਨਿੱਕੀਆਂ-ਨਿੱਕੀਆਂ ਗੱਲਾਂ ਵਿਚ ਰੁੱਝੇ ਹੋਏ ਸਾਂ। ਮਨਜਿੰਦਰ ਨੂੰ ਪੰਜਾਬੀ ਬੋਲਣ ਦਾ ਵੀ ਥੋੜ੍ਹਾ ਬਹੁਤ ਅਭਿਆਸ ਸੀ ਕਿ ਉਸ ਦੀ ਅੰਗਰੇਜ਼ੀ ਉਚਾਰਨ ਵਰਗੀ ਪੰਜਾਬੀ ਉਸ ਦੇ ਮੂੰਹੋਂ ਬਹੁਤ ਜਚ ਰਹੀ ਸੀ। ਰਾਤ ਦਾ ਖਾਣਾ ਖਾ ਕੇ ਜਦੋਂ ਅਸੀਂ ਘਰ ਤੁਰਨ ਲੱਗੇ ਤਾਂ ਮਨਜਿੰਦਰ ਨੂੰ ਅਸੀਂ ਨਾਲ ਹੀ ਘਰ ਲੈ ਆਏ। ਉਹ ਮੈਨੂੰ ਕਾਫੀ ਪਿਆਰ ਕਰਨ ਲੱਗ ਪਿਆ ਤੇ ਮੇਰੇ ਨਾਲ ਵੱਧ ਸਮਾਂ ਬਿਤਾਉਣਾ ਚਾਹੁੰਦਾ ਸੀ। ਰਾਤ ਨੂੰ ਮਨਜਿੰਦਰ ਮੇਰੇ ਨਾਲ ਦੇਰ ਤੱਕ ਵੀਡੀਓ ਗੇਮ ਖੇਡਦਾ ਰਿਹਾ।

ਅਗਲੇ ਦਿਨ ਸਵੇਰੇ ਉਠੇ ਤਾਂ ਮਨਜੀਤ ਤਾਂ ਕੰਮ 'ਤੇ ਤੁਰ ਗਈ ਤਾਂ ਜਸਪਾਲ ਮੈਨੂੰ ਕੰਮ 'ਤੇ ਜਾਣ ਜਾਂ ਨਾ ਜਾਣ ਬਾਰੇ ਪੁੱਛਣ ਲੱਗਾ। ਮੈਂ ਕਿਹਾ "ਮੈਂ ਤਾਂ ਕੰਮ 'ਤੇ ਨਹੀਂ ਜਾਣਾ।" ਜਸਪਾਲ ਕਹਿਣ ਲੱਗਾ, "ਜੇ ਤੂੰ ਨਹੀਂ ਜਾਣਾ ਤਾਂ ਮੈਂ ਵੀ ਕੰਮ 'ਤੇ ਨਹੀਂ ਜਾਣਾ। ਅੱਜ ਫੇਰ ਘੁੰਮਾਂ-ਫਿਰਾਂਗੇ ਅਤੇ ਐਸ਼ ਕਰਾਂਗੇ, ਕਿਉਂ ਮਨਜਿੰਦਰ ਸਿੰਘਾਂ?" ਉਸ ਨੇ ਮਨਜਿੰਦਰ ਨੂੰ ਪੁੱਛਿਆ। ਅੱਗੋਂ ਮਨਜਿੰਦਰ ਨੇ ਵੀ ਅੰਗਰੇਜ਼ੀ ਰਲੀ ਪੰਜਾਬੀ ਵਿਚ ਆਖਿਆ, "ਰਾਈਟ ਹੈਗਾ ਫੁਫਰ ਜੀ।" ਅਸੀਂ ਉਸ ਦੇ ਫੁੱਫਰ ਨੂੰ ਸੁਣ ਕੇ ਹੱਸ ਪਏ।

ਤੁਰਨ ਤੋਂ ਪਹਿਲਾਂ ਜਸਪਾਲ ਨੇ ਅੱਜ ਸਵੇਰ ਦੀ ਡਾਕ ਵਿਚ ਆਈ ਚਿੱਠੀ ਮੇਰੇ ਹੱਥ ਫੜਾ ਕੇ ਮੈਨੂੰ ਆਖਿਆ, "ਆਹ ਤੇਰੀ ਚਿੱਠੀ ਆਈ ਹੈ।" ਚਿੱਠੀ ਮੇਰੇ ਦੋਸਤ ਰਮਣੀਕ ਦੀ ਸੀ। ਚਿੱਠੀ ਅੰਗਰੇਜ਼ੀ ਵਿਚ ਸੀ ਪਰ ਚਿੱਠੀ ਦੇ ਅਖੀਰ ਵਿਚ ਉਸ ਨੇ ਹਿੰਦੀ ਵਿਚ ਲਿਖਿਆ ਸੀ, "ਹੈਲੋ ਜਾਨੀ ਲੀਵਰ ਕੈਸਾ ਲਗਾ ਥੇਮਜ਼ ਨਦੀ ਕੇ ਕਿਨਾਰੇ ਲੰਡਨ ਕਾ ਵੋਹ ਬਿੱਗ ਬੈੱਨ ਟਾਵਰ।" ਮੇਰੇ ਚਿਹਰੇ 'ਤੇ ਮੁਸਕਰਾਹਟ ਫੈਲ ਗਈ।

## ਸੌ ਪੌਂਡ ਦੀ ਮੁਸਕਰਾਹਟ

ਜਸਪਾਲ ਨੇ ਇਕ ਦਿਨ ਮੈਨੂੰ ਸੁਝਾਓ ਦਿੱਤਾ ਕਿ ਜੇ ਮੈਂ ਪੇਂਟ ਵਾਲਾ ਕੰਮ ਨਹੀਂ ਕਰਨਾ ਚਾਹੁੰਦਾ ਤਾਂ ਕੋਈ ਹੋਰ ਕੰਮ ਕਰ ਲਵਾਂ। ਅਸਲ ਵਿਚ ਰਿਸ਼ਤੇਦਾਰਾਂ ਨੂੰ ਮਿਲਣ ਗਏ ਸਾਡੇ ਵਰਗੇ ਬੰਦਿਆਂ ਨੂੰ ਬਾਹਰ ਵੱਸਦੇ ਰਿਸ਼ਤੇਦਾਰ ਕੁਝ ਦੇਰ ਤਾਂ ਸਾਂਭਦੇ ਹਨ ਤੇ ਸੇਵਾ ਵੀ ਕਰਦੇ ਹਨ ਪਰ ਸਾਡੇ ਮੁਲਕ ਵਾਂਗ ਘਰ ਆਏ ਪਰਾਹੁਣਿਆਂ ਵਾਸਤੇ ਆਪਣਾ ਕੰਮ ਛੱਡ ਕੇ ਉਨ੍ਹਾਂ ਨਾਲ ਬੈਠੇ ਰਹਿਣ ਦਾ ਬਾਹਰਲੇ ਲੋਕਾਂ ਕੋਲ ਸਮਾਂ ਨਹੀਂ ਹੁੰਦਾ। ਉਨ੍ਹਾਂ ਆਪਣਾ ਕੰਮ ਵੀ ਕਰਨਾ ਹੁੰਦਾ ਹੈ। ਆਏ ਪ੍ਰਾਹੁਣੇ ਨੂੰ ਉਹ ਨਾਲ-ਨਾਲ ਕਿਥੇ ਲਈ ਫਿਰਨ। ਪ੍ਰਾਹੁਣਾ ਵੀ ਘਰ ਵਿਚ ਵਿਹਲਾ ਅੱਕ ਥੱਕ ਕੇ ਬੈਠਣ ਨਾਲੋਂ ਇਹ ਸੋਚਣ ਲੱਗ ਪੈਂਦਾ ਹੈ ਕਿ ਜੇ ਕੰਮ ਕਰਕੇ ਚਾਰ ਪੈਸੇ ਕਮਾ ਲਏ ਜਾਣ ਤਾਂ ਇਸ ਵਿਚ ਮਾੜਾ ਵੀ ਕੀ ਹੈ। ਜਸਪਾਲ ਅਤੇ ਮੈਂ ਅੱਜ ਕੱਲ੍ਹ ਇਸੇ ਮਾਨਸਿਕਤਾ ਵਿਚੋਂ ਗੁਜ਼ਰ ਰਹੇ ਸਾਂ। ਲਵਾਉਣ ਨੂੰ ਤਾਂ ਉਹ ਮੈਨੂੰ ਆਪਣੇ ਦੋਸਤ ਮੁਲਤਾਨ ਸਿੰਘ ਮਾਨ ਨਾਲ ਵੀ ਪੱਕੇ ਤੌਰ 'ਤੇ ਕੰਮ ਉੱਤੇ ਲਵਾ ਸਕਦਾ ਸੀ ਪਰ ਉਹ ਨਹੀਂ ਸੀ ਚਾਹੁੰਦਾ ਕਿ ਮੈਂ ਮਾਨ ਕੋਲ ਕੰਮ ਕਰਾਂ। ਉਹ ਆਖਦਾ ਸੀ, "ਮਾਨ ਮੇਰਾ ਦੋਸਤ ਹੈ, ਤੂੰ ਉਸ ਕੋਲ ਕੰਮ ਕਰਦਾ ਚੰਗਾ ਨਹੀਂ ਲੱਗੇਂਗਾ।"

ਮੈਂ ਹੱਸ ਕੇ ਆਖਿਆ, "ਜਿਹੜਾ ਦੋਸਤ ਨਹੀਂ ਉਸ ਨਾਲ ਕੰਮ 'ਤੇ ਲਵਾ ਦਿਓ।"

ਉਸ ਨੇ ਆਪਣੇ ਇਕ ਹੋਰ ਜਾਣੂ ਨੂੰ ਮੇਰੇ ਲਈ ਕੰਮ ਵਾਸਤੇ ਪੁੱਛਿਆ ਤਾਂ ਉਸ ਨੇ ਆਖਿਆ, "ਮੈਨੂੰ ਸਿਰਫ ਹਫ਼ਤੇ ਵਾਸਤੇ ਬੰਦੇ ਦੀ ਲੋੜ ਹੈ।" ਸਵੇਰੇ ਉਸ ਨੇ ਮੈਨੂੰ ਕੰਮ ਉਤੇ ਲੈ ਜਾਣ ਦਾ ਇਕਰਾਰ ਕੀਤਾ। ਮੈਂ ਜਸਪਾਲ ਨੂੰ ਪੁੱਛਿਆ ਕਿ ਕੰਮ ਕੀ ਹੋਵੇਗਾ? ਜਸਪਾਲ ਨੇ ਆਖਿਆ, "ਤੂੰ ਕੰਮ ਬਾਰੇ ਨਾ ਹੀ ਸੋਚ, ਨਾ ਹੀ ਕੰਮ ਤੋਂ ਡਰ। ਡਟ ਕੇ ਕੰਮ ਕਰ। ਕੰਮ ਤਾਂ ਹਰ ਥਾਂ 'ਤੇ ਕਰਨਾ ਹੀ ਪਵੇਗਾ। ਕੋਈ ਮੁਫ਼ਤ ਤਾਂ ਪੈਸੇ ਦੇਵੇਗਾ ਨਹੀਂ।"

ਮੈਂ ਆਪਣੇ ਆਪ ਨੂੰ ਅੰਦਰੋਂ ਪੱਕਿਆਂ ਕੀਤਾ ਤੇ ਆਖਿਆ, "ਠੀਕ ਹੈ, ਮੈਂ ਕਿਸੇ ਤਰ੍ਹਾਂ ਦਾ ਵੀ ਕੰਮ ਕਰਨ ਲਈ ਤਿਆਰ ਹਾਂ।"

ਸਵੇਰੇ ਮੈਂ ਤੇ ਜਸਪਾਲ ਅੱਠ ਵਜੇ ਉਸ ਮੋੜ 'ਤੇ ਖਲੋ ਗਏ ਜਿਥੇ ਸਾਨੂੰ ਉਸ ਆਦਮੀ ਨੇ ਮਿਲਣ ਦਾ ਇਕਰਾਰ ਕੀਤਾ ਸੀ। ਮੋਟੇ ਤੇ ਮੁੰਨੇ ਸਿਰ ਵਾਲਾ ਇਕ ਮਧਰੇ ਕੱਦ ਦਾ ਵਿਅਕਤੀ ਵੈਨ ਰੋਕ ਕੇ ਸਾਨੂੰ ਮਿਲਿਆ ਤੇ ਬੜੇ ਪਿਆਰ ਨਾਲ ਮੈਨੂੰ ਅੰਦਰ ਬੈਠਣ ਲਈ ਆਖਿਆ।

ਉਹ ਇਕ ਬਿਲਡਰ ਸੀ ਅਤੇ ਮਕਾਨਾਂ ਦੀਆਂ ਛੱਤਾਂ ਬਣਾਉਣ ਦਾ ਕੰਮ ਕਰਦਾ ਸੀ। ਇਕ ਮਕਾਨ ਦੇ ਸਾਹਮਣੇ ਉਸ ਨੇ ਵੈਨ ਰੋਕ ਲਈ। ਸਾਮਾਨ ਕੱਢ ਕੇ ਉਸ ਨੇ ਦਰਵਾਜ਼ੇ 'ਤੇ ਲੱਗੀ ਘੰਟੀ ਦਾ ਬਟਨ ਨੱਪਿਆ। ਇਕ ਜ਼ਨਾਨੀ ਬਾਹਰ ਆਈ। ਮੇਰੇ ਸਾਥੀ ਸਤਨਾਮ ਸਿੰਘ ਨੇ ਮੈਨੂੰ ਦੱਸਿਆ ਕਿ ਆਪਾਂ ਇਸ ਮਕਾਨ ਦੀ ਛੱਤ ਦੀਆਂ ਟਾਈਲਾਂ ਉਖੇੜਨੀਆਂ ਹਨ ਤਾਂ ਕਿ ਬਾਅਦ ਵਿਚ ਨਵੀਆਂ ਟਾਈਲਾਂ ਲਾਈਆਂ ਜਾ ਸਕਣ। ਕਮਰੇ ਦੀ ਛੱਤ ਦੁਆਲੇ ਖਲੋਣ ਲਈ ਫੱਟੇ ਬੰਨ੍ਹੇ ਹੋਏ ਸਨ। ਉਹ ਅਤੇ ਮੈਂ ਪੌੜੀ ਲਾ ਕੇ ਉਨ੍ਹਾਂ ਫੱਟਿਆ 'ਤੇ ਚੜ੍ਹੇ। ਫੱਟਿਆਂ ਤੋਂ ਉਪਰ ਪਹਾੜੀ ਵਾਂਗ ਢਾਲਵੀਂ ਛੱਤ ਸੀ। ਮਾੜੀ ਜਿਹੀ ਅੜਚਣ ਦੇ ਕੇ ਉਸ ਨੇ ਇਕ ਟਾਈਲ ਮੈਨੂੰ ਪੁੱਟ ਕੇ ਵਿਖਾਈ ਅਤੇ ਫਿਰ ਅਸੀਂ ਦੋਵੇਂ ਹੌਲੀ-ਹੌਲੀ ਟਾਈਲਾਂ ਉਖੇੜਨ ਲੱਗੇ। ਉਹ ਟਾਈਲਾਂ ਮੈਂ ਬਾਲਟੀ ਵਿਚ ਪਾਉਂਦਾ ਤੇ ਫਿਰ ਉਪਰੋਂ ਦੀ ਹੇਠਾਂ ਪਏ ਇਕ ਲੋਹੇ ਦੇ ਵੱਡੇ ਡਸਟਬਿਨ ਵਿਚ ਪਲਟ ਦਿੰਦਾ। ਟਾਈਲਾਂ ਡਿੱਗਣ ਨਾਲ ਬਹੁਤ ਸਾਰਾ ਖੜਾਕ ਹੁੰਦਾ। ਕੰਮ ਸਮਝਾਕੇ ਉਹ ਆਪ ਥੱਲੇ ਚਲਾ ਗਿਆ ਅਤੇ ਮੈਂ ਆਪ ਹੌਲੀ-ਹੌਲੀ ਟਾਈਲਾਂ ਉਖੇੜ-

ਉਖੇੜ ਡਸਟਬਿਨ ਵਿਚ ਸੁੱਟੀ ਗਿਆ। ਉਤੇ ਅਤਿ ਦੀ ਠੰਢ ਸੀ ਅਤੇ ਠੰਡੀ ਹਵਾ ਸਰੀਰ ਨੂੰ ਚੀਰਦੀ ਜਾ ਰਹੀ ਸੀ। ਮੈਂ ਕੰਮ ਦੀ ਗਤੀ ਨਾਲ ਆਪਣੇ ਆਪ ਨੂੰ ਗਰਮ ਰੱਖਣ ਦੀ ਕੋਸ਼ਿਸ਼ ਕਰ ਰਿਹਾ ਸਾਂ। ਪਰ ਠੰਢ ਨਾਲ ਮੇਰਾ ਸਿਰ ਸੁੰਨ ਹੁੰਦਾ ਜਾ ਰਿਹਾ ਸੀ। ਹੀਥਰੋ ਏਅਰਪੋਰਟ ਲਾਗੇ ਹੋਣ ਕਰਕੇ ਪਲ ਪਿਛੋਂ ਜਹਾਜ਼ ਉੱਡਦੇ ਹੋਏ ਮੇਰੇ ਸਿਰ ਉੱਤੋਂ ਦੀ ਲੰਘ ਰਹੇ ਸਨ। ਹੌਲੀ-ਹੌਲੀ ਕੰਮ ਕਰਦਿਆਂ ਮੈਂ ਥੱਕਣ ਲੱਗ ਪਿਆ ਤੇ ਮੈਂ ਠੰਡ ਨਾਲ ਵੀ ਨਿਢਾਲ ਹੁੰਦਾ ਜਾ ਰਿਹਾ ਸਾਂ। ਮੈਂ ਇਹ ਵੀ ਸੋਚ ਰਿਹਾ ਸਾਂ ਕਿ ਇੰਗਲੈਂਡ ਦੀ ਸੈਰ ਕਰਨ ਆਏ ਚੰਗੇ ਫਸੇ। ਸਾਡੇ ਘਰਾਂ ਵਿਚ ਇਹ ਕੰਮ ਯੂ.ਪੀ. ਅਤੇ ਬਿਹਾਰ ਦੇ ਭਈਏ ਕਰਦੇ ਹਨ, ਇਥੇ ਮੈਂ ਭਈਆ ਬਣਿਆ ਹੋਇਆ ਸਾਂ। ਇਹ ਕੰਮ ਖਤਰਨਾਕ ਵੀ ਸੀ। ਫਾਲਵੀਂ ਛੱਤ ਤੋਂ ਪੈਰ ਫਿਸਲ ਜਾਣ ਕਰਕੇ ਮੈਂ ਕਿਸੇ ਵੇਲੇ ਵੀ ਤਿਲਕ ਕੇ ਧਰਤੀ 'ਤੇ ਡਿੱਗ ਸਕਦਾ ਸਾਂ। ਇਕ ਵਜੇ ਦੇ ਕਰੀਬ ਸਤਨਾਮ ਸਿੰਘ ਉਪਰ ਆਇਆ ਤਾਂ ਉਸ ਨੇ ਕਿਹਾ, "ਆਪਾਂ ਹੁਣ ਇਹ ਛੱਤ ਨਹੀਂ ਤੋੜਨੀ।" ਛੱਤ ਨਾ ਤੋੜਨ ਦਾ ਉਸ ਨੇ ਇਹ ਕਾਰਨ ਵੀ ਦੱਸਿਆ ਕਿ ਇਨ੍ਹਾਂ ਨੇ ਛੱਤ ਤੋੜਨ ਦੀ ਕਾਨੂੰਨੀ ਮਨਜ਼ੂਰੀ ਨਹੀਂ ਸੀ ਲਈ।

ਮੈਂ ਉਸ ਨੂੰ ਪੁੱਛਿਆ ਕਿ ਅਸੀਂ ਇਥੇ ਆਪਣੀ ਮਰਜ਼ੀ ਨਾਲ ਆਪਣੇ ਘਰ ਦੀ ਛੱਤ ਵੀ ਨਹੀਂ ਤੋੜ ਸਕਦੇ ਤਾਂ ਉਸ ਨੇ ਮੈਨੂੰ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਇਥੇ ਤਾਂ ਅਸੀਂ ਸਰਕਾਰ ਦੀ ਮਨਜ਼ੂਰੀ ਲਏ ਬਗੈਰ ਘਰ ਦੀ ਕੋਈ ਕੰਧ ਵੀ ਨਹੀਂ ਤੋੜ ਸਕਦੇ।

ਕੰਮ ਤੋਂ ਵਾਪਸ ਜਾਂਦਿਆਂ ਮੈਂ ਸੋਚ ਰਿਹਾ ਸਾਂ ਕਿ ਪੂਰੀ ਦਿਹਾੜੀ ਵੀ ਨਾ ਬਣੀ। ਉਹ ਮੈਨੂੰ ਆਖ ਰਿਹਾ ਸੀ, "ਆਪਣੇ ਤੋਂ ਇਹ ਕੰਮ ਛੁੱਟ ਜਾਣ ਕਰਕੇ ਤੇਰਾ ਹੁਣ ਸਵੇਰੇ ਕੰਮ 'ਤੇ ਆਉਣਾ ਮੁਸ਼ਕਿਲ ਹੋ ਜਾਵੇਗਾ।" ਮੇਰਾ ਹਫਤੇ ਦੀ ਗਰੰਟੀ ਵਾਲਾ ਇਕ ਕੰਮ ਹੱਥੋਂ ਜਾ ਰਿਹਾ ਸੁਣ ਕੇ ਮੈਂ ਅੰਦਰੋਂ-ਅੰਦਰ ਖੁਸ਼ ਹੀ ਹੋਇਆ ਕਿਉਂਕਿ ਮੇਰੇ ਤੋਂ ਛੱਤ ਉੱਤੇ ਵਗਦੀ ਠੰਢੀ ਹਵਾ ਵਿਚ ਕੁਲਫੀ ਨਹੀਂ ਸੀ ਬਣਿਆ ਜਾ ਸਕਦਾ। ਪਰ ਜਦੋਂ ਉਸ ਨੇ ਮੈਨੂੰ ਅੱਧੀ ਦਿਹਾੜੀ ਦੀ ਥਾਂ 'ਤੇ ਪੂਰੀ ਦਿਹਾੜੀ ਦੇ ਤੀਹ ਪੌਂਡ ਮੇਰੇ ਹੱਥ ਫੜਾਏ ਤਾਂ ਉਹ ਮੈਨੂੰ ਚੰਗਾ ਵੀ ਲੱਗਾ ਤੇ ਮੇਰੇ ਸਰੀਰ ਦੀ ਠੰਡ ਪੌਂਡਾਂ ਦੇ ਨਿੱਘ ਨਾਲ ਖਤਮ ਹੋ ਗਈ। ਘਰ ਜਾ ਕੇ ਮੈਂ ਰੋਟੀ ਖਾ ਕੇ ਆਰਾਮ ਨਾਲ ਸੌਂ ਗਿਆ।

ਸ਼ਾਮ ਨੂੰ ਮੈਂ ਤੇ ਜਸਪਾਲ ਬਰਾਡਵੇ 'ਤੇ ਸੈਰ ਕਰ ਰਹੇ ਸਾਂ ਕਿ ਜਸਪਾਲ ਦੇ ਇਕ ਜਾਣਕਾਰ ਰੈਸਟੋਰੈਂਟ ਵਾਲੇ ਨੂੰ ਮਿਲੇ। ਜਸਪਾਲ ਮੈਨੂੰ ਕਿਸੇ ਨਾ ਕਿਸੇ ਥਾਂ ਉੱਤੇ ਕੰਮ ਵਿਚ ਅੜਾਈ ਰੱਖਣਾ ਚਾਹੁੰਦਾ ਸੀ। ਰੈਸਟੋਰੈਂਟ ਵਾਲੇ ਨੇ ਆਖਿਆ, "ਇਥੇ ਤਾਂ ਕੋਈ ਥਾਂ ਖ਼ਾਲੀ ਨਹੀਂ ਪਰ ਕੱਲ੍ਹ ਇਕ ਵਿਆਹ ਪਾਰਟੀ ਹੈ ਤੇ ਮੈਂ ਇਸ ਨੂੰ ਕੱਲ੍ਹ ਵਾਸਤੇ ਕੰਮ 'ਤੇ ਭੇਜ ਸਕਦਾ ਹਾਂ। ਜੇ ਇਸ ਨੇ ਆਉਣਾ ਹੋਵੇ ਤਾਂ ਕੱਲ੍ਹ ਦੋ ਵਜੇ ਆ ਜਾਵੇ। ਪਾਰਟੀ ਭੁਗਤਾਉਣ ਦੇ ਇਸ ਨੂੰ ਪੈਂਤੀ ਪੌਂਡ ਮਿਲ ਜਾਣਗੇ।"

ਮੈਂ ਮਨ ਵਿਚ ਸੋਚਿਆ, ਚਲੋ ਇਹ ਕੰਮ ਵੀ ਕਰਕੇ ਵੇਖ ਲੈਂਦੇ ਹਾਂ। ਵਿਆਹ ਵਿਚ ਕਿਹੜਾ ਮੈਨੂੰ ਕੋਈ ਜਾਣਦਾ ਹੋਵੇਗਾ। ਮੈਨੂੰ ਦਿਹਾੜੀ ਦੇ ਢਾਈ ਹਜ਼ਾਰ ਰੁਪਏ ਮਿਲ ਜਾਣੇ ਸਨ।

ਅਗਲੇ ਦਿਨ ਮੈਂ ਇਕੱਲਾ ਹੀ ਰੈਸਟੋਰੈਂਟ ਪਹੁੰਚ ਗਿਆ। ਮਾਲਕ ਨੇ ਮੈਨੂੰ ਕਿਹਾ, "ਤੂੰ ਜਾ ਕੇ ਕਿਚਨ ਵਿਚ ਥੋੜ੍ਹੇ ਜਿਹੇ ਪਿਆਜ਼ ਕੱਟ।"

ਉਸ ਨੇ ਕਿਹਾ ਤਾਂ ਮੈਨੂੰ ਪਿਆਰ ਨਾਲ ਹੀ ਪਰ ਫੇਰ ਵੀ ਮੈਨੂੰ ਜਾਪਿਆ ਜਿਵੇਂ ਇਕ ਮਾਲਕ ਕਿਸੇ ਨੌਕਰ ਨੂੰ ਹੁਕਮ ਦੇ ਰਿਹਾ ਹੋਵੇ। ਹਾਂ, ਮੈਂ ਉਸ ਦਾ ਨੌਕਰ ਹੀ ਤਾਂ ਸਾਂ। ਕਿਸੇ ਦਾ ਨੌਕਰ ਹੋਣਾ ਕਿੰਨਾ ਤਕਲੀਫਦੇਹ ਕੰਮ ਹੁੰਦਾ ਹੈ ਤੇ ਇਹ ਗੱਲ ਮੈਨੂੰ ਅੰਦਰੋਂ-ਅੰਦਰ ਚੁੱਭ ਰਹੀ ਸੀ।

ਜਦੋਂ ਮੈਂ ਹੱਥ ਵਿਚ ਪਿਆਜ਼ ਅਤੇ ਛੁਰੀ ਫੜੇ ਤਾਂ ਮੈਨੂੰ ਬੜਾ ਅਜੀਬ ਜਿਹਾ ਲੱਗਾ। ਪਰ ਮੈਂ ਤਾਂ ਆਪਣੇ ਮਨ ਨੂੰ ਮਾਰ ਕੇ ਆਇਆ ਸਾਂ। ਆਪਣੇ ਅੰਦਰਲੇ ਗੁੱਸੇ ਅਤੇ ਨਮੋਸ਼ੀ ਨੂੰ ਦੂਰ ਕਰਨ ਲਈ ਮੈਂ ਛੁਰੀ ਦਾ ਤੇਜ਼ ਟੱਕ ਪਿਆਜ਼ ਉੱਤੇ ਮਾਰਿਆ ਤਾਂ ਹੌਲੀ-ਹੌਲੀ ਪਿਆਜ਼ ਕੱਟਣਾ ਸ਼ੁਰੂ ਕਰ ਦਿੱਤਾ। ਪਰ ਪਿਆਜ਼ ਮੈਨੂੰ ਕੱਟਣਾ ਨਹੀਂ ਸੀ ਆ ਰਿਹਾ। ਅੱਖਾਂ ਮੇਰੀਆਂ ਵਿਚ ਪਾਣੀ ਭਰ ਆਇਆ। ਇਕ ਬਜ਼ੁਰਗ ਸਿੱਖ ਮੇਰੇ ਕੋਲ ਆਇਆ ਤੇ ਮੈਨੂੰ ਬੜੇ ਪਿਆਰ ਨਾਲ ਕਹਿਣ ਲੱਗਾ, "ਪੁੱਤ, ਇਹ ਇਸ ਤਰ੍ਹਾਂ ਨਹੀਂ ਕੱਟੀਦੇ। ਲਿਆ ਮੈਂ ਤੈਨੂੰ ਕੱਟਣੇ ਸਿਖਾਉਂਦਾ ਹਾਂ।" ਮੈਂ ਉਸ ਨੂੰ ਪੁੱਛਿਆ, "ਤੁਸੀਂ ਵੀ ਇਥੇ ਕੰਮ ਕਰਦੇ ਹੋ।"

ਉਸ ਨੇ ਕਿਹਾ, "ਹਾਂ, ਅੱਜ ਆਪਾਂ ਪਾਰਟੀ ਵਿਚ ਜਾਣਾ ਹੈ, ਸਾਮਾਨ ਲੈ ਕੇ। ਇਕ ਤੂੰ ਹੈ ਤੇ ਇਕ ਮੈਂ ਤੇ ਇਕ ਉਹ।"

ਉਸ ਨੇ ਸਾਹਮਣੇ ਖੀਰੇ ਕੱਟ ਰਹੇ ਇਕ ਆਦਮੀ ਵੱਲ ਇਸ਼ਾਰਾ ਕੀਤਾ। ਫਿਰ ਅਸੀਂ ਦੋਵਾਂ ਨੇ ਰਲ ਕੇ ਪਿਆਜ਼ ਨਾਲ ਭਰੀ ਟੋਕਰੀ ਕੱਟੀ। ਪਾਰਟੀ ਦਾ ਖਾਣ-ਪੀਣ ਦਾ ਸਾਰਾ ਸਾਮਾਨ ਰੈਸਟੋਰੈਂਟ ਵਿਚ ਤਿਆਰ ਕੀਤਾ ਜਾਣਾ ਸੀ ਤੇ ਫਿਰ ਇਹ ਸਾਮਾਨ ਲੈ ਕੇ ਅਸੀਂ ਪਾਰਟੀ ਵਿਚ ਪਹੁੰਚਣਾ ਸੀ। ਜਦੋਂ ਸਾਰਾ ਸਾਮਾਨ ਤਿਆਰ ਹੋ ਗਿਆ ਤਾਂ ਅਸੀਂ ਵੱਡੇ-ਵੱਡੇ ਪਤੀਲੇ ਵੈਨ ਵਿਚ ਰੱਖਣੇ ਸ਼ੁਰੂ ਕਰ ਦਿੱਤੇ। ਜਦੋਂ ਵੈਨ ਤੁਰੀ ਤਾਂ ਮੈਂ ਬਜ਼ੁਰਗ ਨੂੰ ਪੁੱਛਿਆ, "ਬਾਬਾ ਜੀ, ਆਪਾਂ ਕਿਥੇ ਜਾ ਰਹੇ ਹਾਂ?" ਪੁੱਤ ਆਪਾਂ ਲੰਡਨ ਤੋਂ ਸਾਊਥਹੈਂਪਟਨ ਜਾ ਰਹੇ ਹਾਂ। ਉਹ ਇਥੋਂ ਲਗਭਗ ਦੋ ਘੰਟੇ ਦਾ ਰਸਤਾ ਹੈ।" ਸਾਮਾਨ ਨਾਲ ਲੱਦੀ ਹੋਈ ਵੈਨ ਲੰਡਨ ਦੀਆਂ ਖੂਬਸੂਰਤ ਸੜਕਾਂ ਤੋਂ ਲੰਘਦੀ ਹੋਈ ਮੋਟਰ ਵੇਅ ਉੱਤੇ ਆਣ ਚੜ੍ਹੀ। ਮੋਟਰ ਵੇਅ ਦਾ ਵੱਖਰਾ ਹੀ ਨਜ਼ਾਰਾ ਸੀ। ਖੁੱਲ੍ਹੀਆਂ ਪੱਧਰੀਆਂ ਤੇ ਸਾਫ਼ ਸੜਕਾਂ ਵੇਖ ਕੇ ਆਪਣੇ ਮੁਲਕ ਦੀਆਂ ਟੁੱਟੀਆਂ ਹੋਈਆਂ ਤੇ ਤੰਗ ਸੜਕਾਂ ਯਾਦ ਆਉਣੀਆਂ ਕੁਦਰਤੀ ਹੀ ਸਨ। ਸੜਕਾਂ ਜਿਨ੍ਹਾਂ ਉੱਤੇ ਚੱਲ ਰਹੀ ਗੱਡੀ ਵਿਚ ਬੈਠਾ ਬੰਦਾ ਇਸ ਤਰ੍ਹਾਂ ਮਹਿਸੂਸ ਕਰਦਾ ਹੈ ਜਿਵੇਂ ਉਹ ਭੁੜਕਦੇ ਹੋਏ ਊਠ 'ਤੇ ਚੜ੍ਹਿਆ ਹੋਵੇ। ਪਰ ਇਥੇ ਇਕੋ ਪਾਸੇ ਜਾਣ ਲਈ ਤਿੰਨ ਚੌੜੀਆਂ ਲਾਈਨਾਂ ਸਨ ਜਿਨ੍ਹਾਂ ਵਿਚ ਵੱਖ-ਵੱਖ ਸਪੀਡ ਉਤੇ ਵਾਹਨ ਚੱਲਦੇ ਸਨ। ਘੱਟ ਸਪੀਡ ਵਾਲੇ ਇਕ ਪਾਸੇ, ਉਸ ਤੋਂ ਵੱਧ ਵਾਲੇ ਦੂਜੀ ਲਾਈਨ ਵਿਚ ਤੇ ਸਭ ਤੋਂ ਵੱਧ ਸਪੀਡ ਵਾਲੇ ਤੀਜੀ ਲਾਈਨ ਵਿਚ। ਵੱਧ ਤੋਂ ਵੱਧ ਸਪੀਡ ਦੀ ਉਲੰਘਣਾ ਕਰਨ ਵਾਲਿਆਂ ਦਾ ਧਿਆਨ ਰੱਖਣ ਲਈ ਪੁਲਿਸ ਵੀ ਸੀ ਤੇ ਸੜਕਾਂ ਉੱਤੇ ਆਟੋਮੈਟਿਕ ਕੈਮਰੇ ਵੀ ਲੱਗੇ ਹੋਏ ਸਨ। ਜਿਹੜੇ ਨਿਸਚਿਤ ਸਪੀਡ ਦੀ

ਉਲੰਘਣਾ ਕਰਨ ਵਾਲੇ ਵਾਹਨ ਦੀ ਤਸਵੀਰ ਖਿੱਚ ਲੈਂਦੇ ਸਨ। ਆਸੇ-ਪਾਸੇ ਦੇ ਮਨਮੋਹਕ ਨਜ਼ਾਰਿਆਂ ਨੂੰ ਵੇਖਦਿਆਂ ਹੋਇਆ ਮੈਨੂੰ ਨੀਂਦ ਆ ਗਈ ਤੇ ਮੈਂ ਸੌਂ ਗਿਆ।

ਸੱਤ ਵਜੇ ਅਸੀਂ ਸਾਊਥਹੈਂਪਟਨ ਪਹੁੰਚੇ। ਇਹ ਉਹ ਸ਼ਹਿਰ ਹੈ ਜਿਥੋਂ ਇੰਗਲੈਂਡ ਦੀ ਕੰਪਨੀ 'ਵਾਈਟ ਸਟਾਰ ਲਾਈਨਰਜ਼' ਰਾਹੀਂ ਬਣਾਇਆ ਗਿਆ ਪ੍ਰਸਿੱਧ ਟਾਈਟੈਨਿਕ ਜਹਾਜ਼ ੧੩ ਅਪ੍ਰੈਲ ੧੯੧੨ ਨੂੰ ਸਾਊਥਹੈਂਪਟਨ ਤੋਂ ਨਿਊਯਾਰਕ ਲਈ ਰਵਾਨਾ ਹੋਇਆ ਸੀ। ਪਰ ਬਦਕਿਸਮਤੀ ਨਾਲ ਤੀਸਰੇ ਦਿਨ ੧੫ ਅਪਰੈਲ ੧੯੧੨ ਨੂੰ ੨ ਵੱਜ ਕੇ ੪੦ ਮਿੰਟ 'ਤੇ ਐਟਲਾਂਟਿਕ (ਅੰਧ ਮਹਾਂਸਾਗਰ) ਵਿਚ ਡੁੱਬ ਗਿਆ ਸੀ ਜਿਸ ਦੇ ੧੫੦੦ ਯਾਤਰੀ ਅੰਧ ਮਹਾਂਸਾਗਰ ਦੇ ਡੂੰਘੇ ਪਾਣੀਆਂ ਵਿਚ ਸਮਾਂ ਗਏ। ਬਾਅਦ ਵਿਚ ਇਸੇ ਘਟਨਾ ਨੂੰ ਲੈ ਕੇ ਮਸ਼ਹੂਰ 'ਟਾਈਟੈਨਿਕ' ਫ਼ਿਲਮ ਬਣੀ।

ਅਸੀਂ ਉਸ ਹਾਲ ਵਿਚ ਪਹੁੰਚੇ ਜਿਥੇ ਪਾਰਟੀ ਹੋਣੀ ਸੀ। ਸਾਰਾ ਸਾਮਾਨ ਉਤਾਰ ਕੇ ਰਸੋਈ ਵਿਚ ਰੱਖਿਆ ਗਿਆ। ਪਾਰਟੀ ਅੱਠ ਵਜੇ ਸ਼ੁਰੂ ਹੋਣੀ ਸੀ ਤੇ ਇਸ ਵਿਚ ਅਜੇ ਇਕ ਘੰਟਾ ਪਿਆ ਸੀ। ਅਸੀਂ ਸਬਜ਼ੀਆਂ ਗਰਮ ਕਰਨ ਲੱਗ ਪਏ ਅਤੇ ਲੋੜ ਜੋਗੇ ਪਿਆਜ਼ ਅਤੇ ਖੀਰੇ ਵੀ ਕੱਟੇ। ਥੋੜ੍ਹਾ ਜਿਹਾ ਵਿਹਲਾ ਹੋਇਆ ਤਾਂ ਮੈਂ ਰਸੋਈ ਵਿਚੋਂ ਨਿਕਲ ਕੇ ਬਾਹਰ ਸੜਕ 'ਤੇ ਆ ਗਿਆ। ਇਹ ਬਹੁਤ ਸ਼ਾਂਤ ਤੇ ਸੁੰਦਰ ਜਗ੍ਹਾ ਸੀ। ਸ਼ਾਮ ਦਾ ਵੇਲਾ ਸੀ ਤੇ ਕੋਈ-ਕੋਈ ਆਦਮੀ ਲੰਘਦਾ ਦਿਖਾਈ ਦਿੰਦਾ ਸੀ। ਮੈਂ ਸੈਰ ਕਰਦਾ ਥੋੜ੍ਹਾ ਅੱਗੇ ਨਿਕਲ ਗਿਆ। ਘਰੋਂ ਮੈਂ ਸੁਹਣੇ ਕੱਪੜੇ ਪਾ ਕੇ ਬੜਾ ਬਣ ਫਬ ਕੇ ਕੰਮ ਕਰਨ 'ਤੇ ਆਇਆ ਸਾਂ ਪਰ ਸੜਕ 'ਤੇ ਤੁਰੇ ਜਾਂਦਿਆਂ ਵੀ ਹੋਟਲਾਂ ਵਿਚ ਕੰਮ ਕਰਨ ਵਾਲੇ ਬਹਿਰਿਆਂ ਦਾ ਖਿਆਲ ਮੇਰੇ ਨਾਲ-ਨਾਲ ਤੁਰ ਰਿਹਾ ਸੀ। ਮੈਂ ਨਜ਼ਰਾਂ ਚੁੱਕ ਕੇ ਵੇਖਿਆ, ਸਾਹਮਣੇ ਟੈਲੀਫੋਨ ਬੂਥ ਸੀ। ਮੈਂ ਬੂਥ 'ਤੇ ਗਿਆ ਅਤੇ ਉਥੇ ਇਕ ਪੌਂਡ ਦਾ ਸਿੱਕਾ ਪਾ ਕੇ ਇੰਡੀਆ ਵਿਚ ਆਪਣੇ ਘਰ ਦਾ ਨੰਬਰ ਮਿਲਾਇਆ। ਡੈਡੀ ਨੇ ਫੋਨ ਚੁੱਕਿਆ। ਮੈਂ ਉਨ੍ਹਾਂ ਨੂੰ ਦੱਸਿਆ ਕਿ ਸਾਊਥਹੈਂਪਟਨ ਤੋਂ ਬੋਲ ਰਿਹਾ ਹਾਂ ਤੇ ਇਥੇ ਕੰਮ 'ਤੇ ਆਇਆ ਹਾਂ। ਉਹ ਹੈਰਾਨ ਹੋਏ ਕਿ ਮੈਂ ਲੰਡਨ ਤੋਂ ਸਾਊਥਹੈਂਪਟਨ ਕਿਵੇਂ ਪਹੁੰਚ ਗਿਆ। ਮੈਂ ਅਜੇ ਪੂਰੀ ਗੱਲ ਦੱਸ ਵੀ ਨਹੀਂ ਸੀ ਸਕਿਆ ਕਿ ਪਾਏ ਹੋਏ ਪੌਂਡ ਦਾ ਸਮਾਂ ਖਤਮ ਹੋ ਗਿਆ ਤੇ ਫੋਨ ਕੱਟ ਗਿਆ। ਮੇਰੇ ਕੋਲ ਇਹੋ ਹੀ ਟੁੱਟਾ ਹੋਇਆ ਪੌਂਡ ਦਾ ਇਕ ਸਿੱਕਾ ਸੀ। ਮੈਂ ਵਾਪਸ ਹਾਲ ਵੱਲ ਤੁਰਿਆ ਆਉਂਦਾ ਸੋਚ ਰਿਹਾ ਸਾਂ ਕਿ ਡੈਡੀ ਨਾਲ ਅਧੂਰੀ ਗੱਲ ਹੋਈ ਹੈ ਤੇ ਮੇਰੇ ਮਨ 'ਤੇ ਭਾਰ ਸੀ ਕਿ ਉਨ੍ਹਾਂ ਨੂੰ ਪੂਰੀ ਗੱਲ ਸਮਝ ਆਉਣ ਤੋਂ ਪਹਿਲਾਂ ਹੀ ਫੋਨ ਕੱਟਿਆ ਗਿਆ।

ਜਦੋਂ ਮੈਂ ਰਸੋਈ ਵਿਚ ਵਾਪਸ ਪਹੁੰਚਿਆ ਤਾਂ ਸਾਡੇ ਨਾਲ ਆਇਆ ਤੀਸਰਾ ਆਦਮੀ ਬਜ਼ੁਰਗ ਨੂੰ ਕਹਿ ਰਿਹਾ ਸੀ, "ਇਹ ਮੁੰਡਾ ਪਤਾ ਨਹੀਂ ਕਿੱਥੇ ਚਲਾ ਗਿਆ ਹੈ। ਇੰਨਾ ਕੰਮ ਕਰਨ ਵਾਲਾ ਪਿਆ ਹੈ ਅਜੇ।"

ਪਰ ਬਜ਼ੁਰਗ ਉਸ ਨੂੰ ਕਹਿ ਰਿਹਾ ਸੀ, "ਕੋਈ ਗੱਲ ਨਹੀਂ, ਫੇਰ ਕੀ ਹੋਇਆ ਜੇ ਬਾਹਰ ਗਿਆ ਹੈ। ਹੁਣੇ ਆ ਜਾਵੇਗਾ। ਬੱਚਾ ਹੈ। ਤੂੰ ਉਸ ਨੂੰ ਕੁਝ ਨਹੀਂ ਕਹਿਣਾ। ਪਹਿਲੀ ਵਾਰ ਆਇਆ ਹੈ। ਨਾਲੇ ਕੰਮ ਹੀ ਕਰਨਾ ਹੈ। ਕਰ ਲਵਾਂਗੇ ਰਲ ਮਿਲ ਕੇ।"

ਮੈਂ ਆ ਕੇ ਉਨ੍ਹਾਂ ਨਾਲ ਫੇਰ ਕੰਮ 'ਤੇ ਲੱਗ ਪਿਆ। ਉਨ੍ਹਾਂ ਦੋਵਾਂ ਨੇ ਮੈਨੂੰ ਜੂਸ ਤੇ ਹੋਰ ਸਾਮਾਨ ਖਾਣ-ਪੀਣ ਲਈ ਦਿੱਤਾ। ਅਸੀਂ ਸਾਰਾ ਸਲਾਦ ਤੇ ਸਬਜ਼ੀਆਂ ਤਿਆਰ ਕਰ ਲਈਆਂ।

ਪਾਰਟੀ ਸ਼ੁਰੂ ਹੋ ਗਈ। ਖਾਣਾ ਵਰਤਾਉਣ ਲਈ ਅੱਠ-ਦਸ ਗੋਰੇ ਲੜਕੇ-ਲੜਕੀਆਂ ਵੇਟਰ ਦੇ ਤੌਰ 'ਤੇ ਬੁਲਾਏ ਗਏ ਸਨ। ਚਿੱਟੇ-ਕੱਪੜੇ ਪਹਿਨੀ ਉਹ ਸਾਡੇ ਕੋਲ ਰਸੋਈ ਵਿਚ ਆਉਂਦੇ ਅਸੀਂ ਉਨ੍ਹਾਂ ਨੂੰ ਪਲੇਟਾਂ ਵਿਚ ਖਾਣਾ ਪਾ ਕੇ ਦੇ ਰਹੇ ਸਾਂ ਤੇ ਉਹ ਅੱਗੇ ਜਾ ਕੇ ਹਾਲ ਵਿਚ ਵਰਤਾ ਰਹੇ ਸਨ। ਇਕ ਗੋਰੀ ਲੜਕੀ ਹਮੇਸ਼ਾ ਆਪਣੀ ਪਲੇਟ ਮੇਰੇ ਅੱਗੇ ਕਰਦੀ ਤੇ ਮੇਰੇ ਵੱਲ ਵੇਖ ਕੇ ਮੁਸਕਰਾਉਂਦੀ ਚਲੀ ਜਾਂਦੀ। ਮੈਨੂੰ ਵੀ ਉਹ ਚੰਗੀ ਲੱਗ ਰਹੀ ਸੀ। ਮੈਨੂੰ ਪਹਿਲਾਂ ਜਸਪਾਲ ਨੇ ਸਮਝਾਇਆ ਹੋਇਆ ਸੀ ਕਿ ਇਥੇ ਕੁੜੀਆਂ ਇਕ ਦੂਜੇ ਵੱਲ ਵੇਖ ਕੇ ਸ਼ਿਸ਼ਟਾਚਾਰ ਨਾਲ ਮੁਸਕਰਾਉਂਦੀਆਂ ਹਨ। ਮੈਂ ਉਨ੍ਹਾਂ ਦੇ ਮੁਸਕਰਾਉਣ ਦੇ ਗਲਤ ਅਰਥ ਨਾ ਲਵਾਂ। ਪਰ ਉਹ ਬਾਰ-ਬਾਰ ਆਪਣੀ ਪਲੇਟ ਮੇਰੇ ਅੱਗੇ ਹੀ ਕਿਉਂ ਕਰਦੀ ਸੀ। ਜਿਥੇ ਉਸ ਦਾ ਮੇਰੇ ਵੱਲ ਮੁਸਕਰਾ ਕੇ ਵੇਖਣਾ ਤਾਜ਼ਾ ਹਵਾ ਵਰਗਾ ਸੀ, ਉਥੇ ਗਰਮ ਚਿਕਨ, ਕਬਾਬ ਅਤੇ ਹੋਰ ਸਬਜ਼ੀਆਂ ਦੀ ਉਡਦੀ ਹਵਾੜ ਨਾਲ ਮੇਰਾ ਜੀਅ ਬਹੁਤ ਖਰਾਬ ਹੋ ਰਿਹਾ ਸੀ। ਮੈਂ ਕਾਹਲੀ-ਕਾਹਲੀ ਗਰਮ ਕਬਾਬ ਹੱਥਾਂ ਨਾਲ ਫੜ ਕੇ ਪਲੇਟਾਂ ਵਿਚ ਪਾ ਰਿਹਾ ਸਾਂ। ਮੇਰੇ ਹੱਥ ਸੜ ਰਹੇ ਸਨ। ਪਰ ਮਜਬੂਰੀ ਸੀ, ਕੰਮ ਤਾਂ ਕਰਨਾ ਹੀ ਪੈਣਾ ਸੀ।

ਰਾਤ ਦੇ ਇਕ ਵਜੇ ਦੇ ਲਗਭਗ ਪਾਰਟੀ ਖਤਮ ਹੋਈ। ਅਸੀਂ ਸਾਰਾ ਸਾਮਾਨ ਵੈਨ ਵਿਚ ਰੱਖਿਆ ਤੇ ਚੱਲਣ ਲੱਗੇ। ਉਹ ਗੋਰੀ ਲੜਕੀ ਮੇਰੇ ਕੋਲ ਆਈ ਤੇ ਮੈਨੂੰ ਮੇਰਾ ਨਾਂ ਪੁੱਛਣ ਲੱਗੀ। ਮੈਂ ਉਸ ਨੂੰ ਆਪਣਾ ਨਾਂ ਦੱਸਿਆ ਤੇ ਉਸ ਤੋਂ ਉਸ ਦਾ ਨਾਂ ਵੀ ਪੁੱਛਿਆ। ਉਸ ਨੇ ਆਪਣਾ ਨਾਂ 'ਆਨਾ' ਦੱਸਿਆ। ਇੰਨੇ ਚਿਰ ਨੂੰ ਉਸ ਦੇ ਬੌਸ ਨੇ ਉਸ ਨੂੰ ਚੱਲਣ ਲਈ ਆਵਾਜ਼ ਦਿੱਤੀ। ਉਹ ਮੈਨੂੰ ਕੁਝ ਕਹਿ ਕੇ ਹੱਥ ਮਿਲਾ ਕੇ ਚਲੇ ਗਈ। ਉਸ ਨੇ ਮੈਨੂੰ ਪਤਾ ਨਹੀਂ ਕੀ ਕਿਹਾ ਸੀ। ਪਰ ਫੇਰ ਵੀ ਮੈਨੂੰ ਉਸ ਨੂੰ ਮਿਲ ਕੇ ਚੰਗਾ ਲੱਗਿਆ। ਰੈਸਟੋਰੈਂਟ ਦਾ ਨੌਕਰ ਹੋਣ ਦੀ ਮੇਰੀ ਨਮੋਸ਼ੀ ਦੀ ਮੈਲ ਨੂੰ ਉਸ ਦੀ ਮੁਸਕਰਾਹਟ ਨੇ ਧੋ ਸੁੱਟਿਆ ਸੀ। ਜਦੋਂ ਰਾਤ ਨੂੰ ਤਿੰਨ ਵਜੇ ਮੈਂ ਆਪਣੇ ਕਮਰੇ ਵਿਚ ਜਾ ਕੇ ਸੁੱਤਾ ਤਾਂ ਮੈਨੂੰ ਅੱਜ ਦੀ ਇਹ ਖੇਚਲ ਚੰਗੀ ਚੰਗੀ ਲੱਗੀ। ਸਵੇਰੇ ਜਸਪਾਲ ਸਿੰਘ ਤੇ ਭਾਬੀ ਮਨਜੀਤ ਨੇ ਮੇਰੇ ਕੀਤੇ ਕੰਮ 'ਤੇ ਮੈਨੂੰ ਸ਼ਾਬਾਸ਼ ਦਿੱਤੀ। ਮੈਂ ਉਨ੍ਹਾਂ ਨੂੰ ਹੱਸ ਕੇ ਆਖਿਆ "ਰਾਤੀ ਮੈਂ ੧੩੫ ਪੌਂਡ ਕਮਾਏ।"

ਉਹ ਮੇਰੇ ਵੱਲ ਵੇਖ ਕੇ ਹੈਰਾਨ ਹੋਏ। ਪਰ ਮੈਂ ਅਗਲੇ ਪਲ ਹੀ ਉਨ੍ਹਾਂ ਦੀ ਹੈਰਾਨੀ ਦੂਰ ਕਰ ਦਿੱਤੀ।

"੩੫ ਪੌਂਡ ਕੰਮ ਦੇ ਤੇ ੧੦੦ ਪੌਂਡ ਦੀ ਗੋਰੀ ਕੁੜੀ ਦੀ ਮੁਸਕਰਾਹਟ।"

(ਚਲਦਾ)

# ਇੱਕ ਸੁਪਨਈ ਯਾਤਰਾ

—ਕਰਤਾਰ ਸਿੰਘ ਪੰਛੀ

ਜਿਵੇਂ ਸੁਪਨਾ ਆਉਂਦਾ ਹੈ ਤੇ ਛਿਨਭਰ ਵਿਚ ਬੀਤ ਜਾਂਦਾ ਹੈ ਤੇ ਕੁਝ ਕੁ ਮਿੱਠੀਆਂ ਸੁਪਨਈ ਯਾਦਾਂ ਬਖੇਰ ਜਾਂਦਾ ਹੈ-ਇਹ ਇਸੇ ਤਰ੍ਹਾਂ ਹੀ ਵਾਪਰਿਆ।

ਮੈਨੂੰ ੯-੫-੯੯ ਜਦੋਂ ਬੇਟੀ ਅਮਰਜੀਤ ਨੇ ਦੁਪਹਿਰੇ ਦੱਸਿਆ ਕਿ ਪਾਪਾ ਜੀ ਤੁਸੀਂ ਜਵਾਬ ਨਾ ਦੇਣਾ ਮੈਂ ਤੁਹਾਨੂੰ ਇੱਕ ਖੁਸ਼ੀ ਵਾਲੀ ਖਬਰ ਦੱਸਣਾ ਚਾਹੁੰਦੀ ਹਾਂ। ਕਿਉਂਕਿ ਮੈਂ ਸਫ਼ਰ ਤੋਂ ਬਹੁਤ ਚਾਲੂ ਹਾਂ। ਕਿਤੇ ਪਾਪਾ ਜਵਾਬ ਨਾਂਹ ਵਿਚ ਹੀ ਨਾ ਦੇ ਦੇਵੇ। ਪਰ ਗੱਲ ਹੀ ਇਸ ਤਰ੍ਹਾਂ ਸੀ ਕਿ ਸਤਿਗੁਰੂ ਜੀ ਨੇ ਵਿਦੇਸ਼ ਇੰਗਲੈਂਡ ਤੇ ਹੋਰ ਦੇਸ਼ਾਂ ਵਿਚ ਜਾਣਾ ਸੀ ਤੇ ਉਹਨਾਂ ਦੇ ਨਾਲ ਜਾਣ ਦਾ ਹੀ ਕੋਈ ਪ੍ਰੋਗਰਾਮ ਦਾ ਇੰਤਜ਼ਾਮ ਹੋ ਰਿਹਾ ਸੀ। ਸੁਰਜੀਤ ਬਰਨਾਲਾ ਮੇਰਾ ਦਾਮਾਦ ਆਇਆ ਤੇ ਆਖਣ ਲੱਗਾ ਚਲੋ ਪਾਪਾ ਜੀ ਦਿੱਲੀ ਨੂੰ ਕੱਲ੍ਹ ਨੂੰ ਵੀਜ਼ਾ ਲਗਵਾਣ ਵਾਸਤੇ ਬ੍ਰਿਟਿਸ਼ ਅੰਬੈਸੀ ਜਾਣਾ ਹੈ। ਤਿਆਰ ਹੋ ਚਾਲੇ ਪਾ ਦਿੱਤੇ ਭਾਵੇਂ ਮਨ ਵਿਚ ਧੜਕੂ ਸੀ ਕਿ ਸਫ਼ਰ ਕਿਵੇਂ ਹੋਵੇਗਾ, ਪਰ ਜਦੋਂ ਸਤਿਗੁਰੂ ਜੀ ਦਾ ਆਸਰਾ ਹੋਵੇ ਫਿਰ ਕੀ ਔਖ ਹੋ ਸਕਦੀ ਹੈ। ਜਦੋਂ ਮੈਨੂੰ ਇਹ ਪਤਾ ਲੱਗਾ ਕਿ ਨਾਲ ਜਗਦੀਸ਼ ਵਰਿਆਮ, ਤਾਰਾ ਸਿੰਘ ਅਨਜਾਣ ਵੀ ਜਾ ਰਹੇ ਹਨ ਤਾਂ ਮਨ ਨੂੰ ਧਰਵਾਸ ਹੋਇਆ ਕਿ ਚਲੋ ਖੂਬ ਗੁਜ਼ਰੇਗੀ ਜਹਾਂ ਮਿਲ ਬੈਠੇਂਗੇ ਦੀਵਾਨੇ ਦੋ।

ਸਵੇਰੇ ਅੰਬੈਸੀ ਪੁੱਜੇ ਸੱਚੇ ਪਾਤਸ਼ਾਹ ਦੇ ਨਾਲ ਜਾਣ ਵਾਲਿਆਂ ਵਿਚ ਵੀਜ਼ੇ ਲਈ ਖਿੜਕੀ ਤੇ ਜਾ ਇੰਟਰਵਿਊ ਦਿੱਤੀ। ਸੰਤ ਤਾਰਾ ਸਿੰਘ ਅਨਜਾਣ ਹੁਰਾਂ ਦੀ ਲੀਡਰੀ ਵਿਚ ਵੀਜ਼ਾ ਲੱਗਣ ਵਿਚ ਕੋਈ ਔਖ ਨਾ ਆਈ। ਉਂਞ ਤਾਂ ਸੁਣਿਆ ਹੋਇਆ ਸੀ ਕਿ ਚੰਗੀ ਖਜਲ-ਖੁਆਰੀ ਹੁੰਦੀ ਹੈ। ਖੁਸ਼ੀਆਂ ਹੋਈਆਂ ਪਈ ੧੨-੫-੯੯ ਤੋਂ ਹਵਾਈ ਜਹਾਜ਼ ਵਿਚ ਸਵਾਰ ਹੋ ਉਡਾਰੀਆਂ ਮਾਰ ਜਾਵਾਂਗੇ। ਪਰ ਮਨ ਵਿਚ ਇਕ ਭੈਅ ਜਿਹਾ ਸੀ ਪਹਿਲੀ ਵਾਰ ਹਵਾਈ ਜਹਾਜ਼ ਸਫ਼ਰ ਕਰਨ ਦਾ।

ਤਿਆਰੀ ਲਈ ਮੁਹਾਲੀ ਵਾਪਸ ਆ ਗਏ। ਇਥੋਂ ਲੋੜੀਂਦਾ ਸਾਮਾਨ ਪੈਕ ਕਰਕੇ ਚਾਵਾਂ ਨਾਲ ਉਡੀਕ ਕਰਨ ਲੱਗੇ ਸੀਟ ਬੁਕਿੰਗਾਂ ਦੀ। ਪਰ ਹੋਇਆ ਇਹ ਕਿ ਸੀਟਾਂ ੧੨ ਦੀ ਵਜਾਏ ੧੫-੫-੯੯ ਨੂੰ ਰਾਇਲ ਜਾਰਡਨ ਜਹਾਜ਼ ਵਿਚ ਬੁੱਕ ਹੋਈਆਂ। ਜਗਦੀਸ਼ 'ਵਰਿਆਮ' ਹੁਣੀ ਤਾਂ ਦਿਲੀ ਹੀ ਡੇਰੇ ਲਾਈ ਬੈਠੇ ਰਹੇ। ਬੜੇ ਕੰਮਕਾਰ ਵਾਲੇ ਬੰਦੇ ਹਨ ਸਮਾਂ ਵੈਸੇ ਹੀ ਬੀਤ ਗਿਆ ਬੇਕਾਰ ਹੀ। ਪਰ ਉਹ ਆਪਣੀ ਡਾਕਟਰ ਬੇਟੀ ਕੋਲ ਸੰਤ ਅਨਜਾਣ ਜੀ ਪਾਸ ਹੀ ਰਹੇ। ਮੈਂ ਸੁਰਜੀਤ ਨਾਲ ੧੪-੫-੯੯ ਦੀ ਸ਼ਾਮ ਨੂੰ ਦਿੱਲੀ ਪੁੱਜਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਸ ਮਾਨਸਰੋਵਰ ਗਾਰਡਨ ਦਿੱਲੀ। ਇਥੇ ਇਕ ਬੀਬੀ ਆਪਣੇ ਕੰਮਕਾਰ ਵਿਚ ਫਿਰ ਰਹੀ ਸੀ। ਸੁਰਜੀਤ ਨੇ ਮੇਰੀ ਜਾਣ-ਪਛਾਣ ਕਰਵਾਈ। ਇਹ ਮੇਰੇ ਪਾਪਾ ਜੀ ਹਨ ਕਰਤਾਰ ਸਿੰਘ 'ਪੰਛੀ'। ਉਹ ਬੀਬੀ ਨੇ ਮੇਰੀ ਇਕ ਗ਼ਜ਼ਲ ਸਾਰੀ ਜ਼ਬਾਨੀ ਸੁਣਾ ਕੇ ਆਖਿਆ ਇਹ ਉਹ ਪੰਛੀ ਜੀ ਹਨ-

ਬੜੀ ਵਾਰ ਸਮਝਾਈਆਂ ਅੱਖੀਆਂ।
ਸਮਝਣ ਵਿਚ ਨਾ ਆਈਆਂ ਅੱਖੀਆਂ।

ਮੈਂ ਉਸ ਬੇਟੀ ਨੂੰ ਸ਼ਾਬਾਸ਼ ਆਖਿਆ। ਇਹ ਗ਼ਜ਼ਲ ਤਾਂ ਮੈਨੂੰ ਵੀ ਸਾਰੀ ਯਾਦ ਨਹੀਂ ਸੀ। ਇਹ ਬੀਬੀ ਸੰਤ ਰਛਪਾਲ ਸਿੰਘ ਸਤਿਗੁਰੂ ਜੀ ਦੇ ਨਿਜੀ ਸੇਵਕ ਦੀ ਵੱਡੀ ਭੈਣ ਹੈ। ਸਤਿਗੁਰੂ ਜੀ ਦੇ ਨਿਵਾਸ ਰੈਣ ਸੁਖੀ ਬਤੀਤ ਹੋਈ।

੧੫-੫-੯੯ ਨੂੰ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਕਾਫਲਾ ਹਵਾਈ ਅੱਡੇ ਵੱਲ ਸ਼ਾਨਾਂ ਨਾਲ ਰਵਾਨਾ ਹੋਇਆ। ਕਿਆ ਬਾਤਾਂ ਇਸ ਸ਼ਾਹੀ ਠਾਠ ਦੀਆਂ! ਮੇਰੇ ਲਈ ਹਵਾਈ ਅੱਡਾ ਨਵਾਂ ਸਥਾਨ ਸੀ। ਸਾਮਾਨ ਟਰਾਲੀ ਤੇ ਰੱਖ ਅੰਦਰ ਦਾਖਲ ਹੋਏ। ਸਾਮਾਨ ਮਸ਼ੀਨਾਂ ਰਾਹੀਂ ਲੰਘਾਇਆ ਗਿਆ। ਮੋਹਰਾਂ ਲੱਗੀਆਂ। ਹੈਂਡ ਬੈਗ ਹੱਥ ਵਿਚ ਸਾਮਾਨ ਬੁੱਕ ਹੋ ਕੇ ਸੰਭਾਲਿਆ ਗਿਆ। ਕਈ ਰਸੀਦਾਂ ਜਿਹੀਆਂ ਭਰਨੀਆਂ ਪੈਂਦੀਆਂ ਹਨ। ਮੇਰਾ ਤਾਂ ਇਹ ਕੰਮ 'ਵਰਿਆਮ' ਜੀ ਤੇ 'ਅਨਜਾਣ' ਜੀ ਨੇ ਹੀ ਕੀਤਾ। ਕਿਉਂਕਿ ਮੈਨੂੰ ਕੁਝ ਐਨਕ ਲਾਣ ਤੇ ਉਤਾਰਨ ਦੀ ਬਾਰ-ਬਾਰ ਔਖ ਮਹਿਸੂਸ ਹੁੰਦੀ ਸੀ। ਜ਼ਰੂਰੀ ਕਾਗਜ਼ਾਤ ਪਾਸਪੋਰਟ ਆਦਿ ਚੈਕ ਹੋਇਆ। ਸਾਮਾਨ ਫੇਰ ਮਸ਼ੀਨ ਵਿਚੋਂ ਲੰਘਿਆ ਤੇ ਸਾਨੂੰ ਵੀ ਯੰਤਰਾਂ ਨਾਲ ਚੈਕ ਕੀਤਾ ਗਿਆ। ਮੇਰੀ ਜੇਬ ਵਿਚ ਚਾਬੀਆਂ ਸਨ। ਯੰਤਰ ਚੂੰ-ਚੂੰ ਕਰੇ। ਮੈਂ ਆਖਾਂ ਚਾਬੀਆਂ ਹਨ। ਖੈਰ ਚਾਬੀਆਂ ਹੱਥ ਫੜ ਅੱਗੇ ਲੰਘੇ ਸਾਡਾ ਫਲਾਈਟ ਦਾ ਸਮਾਂ ੬.੪੫ ਸਵੇਰੇ ਸੀ। ਸਤਿਗੁਰੂ ਜੀ ਇਕ ਘੰਟਾ ਪਹਿਲਾਂ ਮਾਤਾ ਚੰਦ ਕੌਰ ਜੀ ਤੇ ਹੋਰ ਸੇਵਕਾਂ ਨਾਲ ਉਡਾਨ ਭਰ ਗਏ ਸਨ। ਅਸੀਂ ਸਾਂ ਚਾਰ ਬੰਦੇ ਵਿਦਵਾਨ-ਸ੍ਰੀ ਜਗਦੀਸ਼ ਸਿੰਘ 'ਵਰਿਆਮ' ਜਲੰਧਰ, ਤਾਰਾ ਸਿੰਘ ਅਨਜਾਣ ਦਿੱਲੀ, ਡਾਕਟਰ ਜਤਿੰਦਰ ਪਾਲ ਸਿੰਘ ਜੌਲੀ ਅੰਮ੍ਰਿਤਸਰ ਤੇ ਚੌਥਾ ਮੈਂ ਆਪ। ਇਕ ਜਜ਼ਬਾਤੀ ਸ਼ਾਇਰ। ਕਿਉਂਕਿ ਮੈਨੂੰ ਕਦੀ ਵੀ ਇਹ ਭੁਲੇਖਾ ਨਹੀਂ ਲੱਗਾ ਕਿ ਮੈਂ ਵਿਦਵਾਨ ਹਾਂ। ਮੇਰੇ ਮਨ ਵਿਚ ਇਕ ਤੌਖਲਾ ਵੀ ਸੀ ਕਿ ਮੈਂ ਇਹਨਾਂ ਨਾਲੋਂ ਵਡੇਰੀ ਉਮਰ ਦਾ ਹਾਂ ਇਹਨਾਂ ਨੌਜਵਾਨਾਂ ਨਾਲ ਕਿਵੇਂ ਬਣ ਆਵੇਗੀ। ਪਰ ਨਹੀਂ ਇਹ ਤਾਂ ਬੜੇ ਪਿਆਰੇ ਤੇ ਦਿਲਚਸਪ ਸਾਬਤ ਹੋਏ। ਹਵਾਈ ਜਹਾਜ਼ ਵਿਚ ਪਰਵੇਸ਼ ਕਰਦਿਆਂ ਖੁਸ਼ੀਆਂ ਤੇ ਮੁਸਕਾਨਾਂ ਭਰੀ ਵੈਲਕਮ ਹਵਾਈ ਅਮਲੇ ਵਲੋਂ ਹੋਈ। ਸਾਨੂੰ ਇਸ਼ਾਰੇ ਨਾਲ ਸੀਟਾਂ ਵੱਲ ਘੱਲ ਦਿੱਤਾ ਗਿਆ। ਸੀਟਾਂ ਨੰਬਰਾਂ ਅਨੁਸਾਰ ਮੱਲ ਲਈਆਂ। ਹਥਲਾ ਸਾਮਾਨ ਨਿਸ਼ਚਿਤ ਥਾਵਾਂ ਤੇ ਟਕਾਇਆ। ਸੇਵਾਦਾਰ ਬੀਬੀਆਂ ਸੋਹਣੀਆਂ ਸੁਨੱਖੀਆਂ ਆਪਣੀ ਡਿਊਟੀ ਅਨੁਸਾਰ ਸਾਮਾਨ ਆਦਿ ਵੰਡ ਰਹੀਆਂ ਸਨ। ਉਹਨਾਂ ਦਾ ਸਲੀਕਾ ਕਾਬਲੇ ਤਾਰੀਫ। ਉਡਾਨ ਭਰਨ ਤੇ ਸਾਨੂੰ ਪੇਟੀਆਂ ਕੱਸਣ ਦੀ ਹਦਾਇਤ ਕੀਤੀ ਗਈ। ਕਿਉਂਕਿ ਉੱਡਣ ਸਮੇਂ ਹਚਕੋਲੇ ਤਾਂ ਲੱਗਦੇ ਹੀ ਹਨ। ਐਵੇਂ ਡਰ ਹੀ ਸੀ

ਹਵਾਈ ਸਫ਼ਰ ਦਾ। ਬੜਾ ਸੁਖਾਵਾਂ ਰਿਹਾ ਜਹਾਜ਼ ਆਪਣੇ ਹਿਸਾਬ ਨਾਲ ਉੱਚੇ ਤੋਂ ਉੱਚਾ ਜਾ ਰਿਹਾ ਸੀ ਤੇ ਬੜੇ ਆਰਾਮ ਨਾਲ ਅਸੀਂ ਵਿਚਰ ਰਹੇ ਸਾਂ। ਲੋੜ ਅਨੁਸਾਰ ਛਕਣ ਛਕਾਣ ਦੀਆਂ ਵਸਤਾਂ ਵਰਤ ਰਹੀਆਂ ਸਨ। ਜੂਸ, ਚਾਹ, ਕਾਫ਼ੀ ਆਦਿ। ਤੇ ਫੇਰ ਕੁਝ ਸਮੇਂ ਬਾਦ ਭੋਜਨ। ਹਰ ਇਕ ਪੁੱਛ ਪੜਤਾਲ ਕਰਕੇ ਹੀ ਖਾਣਾ ਦਿੱਤਾ ਜਾਂਦਾ ਹੈ। ਵੈਜੀਟੇਰੀਅਨ ਨਾਨ-ਵੈਜੀਟੇਰੀਅਨ। ਪਰ ਇੱਥੇ ਇਕ ਸਾਡੇ ਵਰਗਿਆਂ ਲਈ ਪਿਓਰ ਵੈਜੀਟੇਰੀਅਨ ਭੋਜਨ ਵੀ ਸੀ। ਉਹਨਾਂ ਦੀ ਰੀਤ ਅਨੁਸਾਰ ਆਂਡਾ ਤੇ ਮੱਛੀ ਵੈਜੀਟੇਰੀਅਨ ਵਾਲਾ ਭੋਜਨ ਹੁੰਦਾ ਹੈ। ਅਸੀਂ ਤਾਂ ਸੀ ਫਿਰ ਨਾਮਧਾਰੀਏ ਪਿਓਰ-ਵੈਜੀਟੇਰੀਅਨ ਹੋਵੇ। ਹਰ ਸੀਟ ਤੇ ਅਖ਼ਬਾਰ ਰਸਾਲੇ ਤੇ ਹੋਰ ਪੈਂਫਲਿਟ ਵੀ ਉਪਲਬਧ ਸਨ। ਮਨ ਪਰਚਾਵੇ ਲਈ ਟੀ.ਵੀ. ਦੇਖਣ ਵਾਸਤੇ। ਕੰਨਾਂ ਵਿਚ ਮਸ਼ੀਨਾਂ ਜਿਹੀ ਲਾ ਕੇ ਸੁਣਨ ਵਾਸਤੇ ਮਿਊਜ਼ਿਕ। ਗੱਲ ਕੀ ਸਾਰੇ ਹੀ ਸੁੱਖ ਨਸੀਬ ਸਨ। ਸ: 'ਅਨਜਾਣ' ਤੇ ਸ: 'ਵਰਿਆਮ' ਜੀ ਇਕੱਠੇ ਸਾਡੇ ਅੱਗੇ, ਮੈਂ ਤੇ ਪ੍ਰੋ: ਜੌਲੀ ਇਹਨਾਂ ਦੇ ਪਿੱਛੇ ਜਗਦੀਸ਼ 'ਵਰਿਆਮ' ਤੇ ਤਾਰਾ ਸਿੰਘ 'ਅਨਜਾਣ' ਤਾਂ ਕੁੜਮ ਜੋੜੀ ਆਪਣੀ ਘੁਸਮੁਸਰ ਵਿਚ ਰੁਝ ਗਏ ਮੈਂ ਜੌਲੀ ਨੂੰ ਆਖਰ ਗੱਲ-ਬਾਤ ਕਰਨ ਲਈ ਮਨ ਬਣਾਇਆ। ਪ੍ਰੋ: ਜੌਲੀ ਕਾਫੀ ਸਮਾਂ ਫੋਟੋਗ੍ਰਾਫੀ ਕਰਨ ਵਿਚ ਰੁਝਿਆ ਰਿਹਾ। ਆਕਾਸ਼ ਵਿਚੋਂ ਧਰਤੀ ਦੇ ਦ੍ਰਿਸ਼ ਕਿਵੇਂ ਜਾਪਦੇ ਹਨ। ਉਸਦਾ ਸ਼ੌਕ ਪੱਤਰਕਾਰੀ ਵੀ ਹੈ ਤੇ ਫੋਟੋਗ੍ਰਾਫੀ ਵੀ। ਕੈਮਰਾ ਵੀ ਉਸ ਕੋਲ ਚੰਗੀ ਕੁਆਲਟੀ ਦਾ ਸੀ। ਮੈਂ ਸੋਚਾਂ ਪ੍ਰੋ: ਸਾਹਿਬ ਇਕ ਤਾਂ ਅੰਮ੍ਰਿਤਸਰ ਦੇ ਹਨ, ਕਾਲਜ ਵਿਚ ਪ੍ਰੋਫੈਸਰ ਹਨ—ਹਨ ਵੀ ਨੌਜੁਆਨ ਤੇ ਫੇਰ ਪੱਤਰਕਾਰ। ਇੱਕ ਕਰੇਲਾ ਦੂਜਾ ਨੀਮ ਚੜ੍ਹਾ। ਉਂਝ ਵੀ ਪੂਰੇ ਗੁਰਸਿੱਖ ਗਾਤਰਾਧਾਰੀ। ਪਰ ਨਹੀਂ ਪ੍ਰੋ: ਜਤਿੰਦਰ ਜੌਲੀ ਤਾਂ ਬਹੁਤ ਹੀ ਪਿਆਰਾ ਬੰਦਾ ਹੈ। ਸੋਹਣਾ ਸੁਨੱਖਾ ਕੋਮਲ ਰੁਚੀਆਂ ਵਾਲਾ ਤੇ ਬੜਾ ਸਲੀਕੇ ਵਾਲਾ ਨੌਜਵਾਨ। ਕੁਝ ਪਲਾਂ ਵਿਚ ਹੀ ਜਦੋਂ ਮੈਂ ਆਪਣੀ ਜਾਣ-ਪਛਾਣ ਦਿੱਤੀ ਤੇ ਆਪਣੇ ਸ਼ੌਕ ਦੱਸੇ ਤਾਂ ਉਸ ਨੇ ਮੇਰੇ ਨਾਲ ਆਪਣੇ ਦਿਲ ਦੀਆਂ ਭੇਦੀ ਗੱਲਾਂ ਬਾਰੇ ਜਾਨਣਾ ਚਾਹਿਆ। ਉਸਨੂੰ ਮੇਰੀਆਂ ਗੱਲਾਂ ਚੋਂ ਇੰਨਾ ਕੁਝ ਮਿਲਿਆ ਤੇ ਰੌਂਅ ਵਿਚ ਆ ਕੇ ਆਖਣ ਲੱਗਾ ਕਿ ਤੁਸੀਂ ਸ਼ਾਇਰੀ ਵਿਚ ਮੇਰੇ ਗੁਰੂ ਸਮਾਨ ਹੋ ਤੇ ਉਮਰ ਵਿਚ ਪਿਤਾ ਸਮਾਨ। ਤੇ ਫੇਰ ਸਾਰਾ ਸਮਾਂ ਸੁਖ ਵਿਚ ਬਤੀਤ ਹੋਇਆ। ਕਿਤੇ ਕਿਤੇ 'ਅਨਜਾਣ' ਜੀ ਆਪਣੀਆਂ ਅਨਜਾਣੀਆਂ ਤੇ 'ਵਰਿਆਮ' ਜੀ ਵਰਿਆਮੀਆਂ ਵੀ ਘੋਟ ਜਾਂਦੇ। ਇਹੋ ਜਿਹੇ ਸੰਤਾਂ ਦਾ ਸਾਥ ਸਤਿਗੁਰੂ ਦੀ ਅਪਾਰ ਕ੍ਰਿਪਾ ਨਾਲ ਹੀ ਮਿਲਦਾ ਹੈ। ਜੋ ਬੰਦੇ ਨੂੰ ਬਹਿਸ਼ਤ ਦਾ ਰਾਹ ਵਖਾਣ ਵਾਲਾ ਸਾਬਤ ਹੁੰਦਾ ਹੈ।

ਸਾਡੇ ਪੰਜ ਘੰਟਿਆਂ ਦਾ ਆਕਾਸ਼ੀ ਸਫ਼ਰ ਤਹਿ ਕਰਕੇ ਹਵਾਈ ਜਹਾਜ਼ 'ਅਮਾਨ' ਦੇ ਏਅਰਪੋਰਟ ਤੇ ਜਾ ਲੱਗਿਆ। ਉਤਰੇ ਤਾਂ ਮੈਂ ਜਗਦੀਸ਼ ਜੀ ਨੂੰ ਆਖਿਆ ਕੰਨ ਕੁਝ ਓਪਰੇ ਲੱਗਦੇ ਹਨ। ਬੜਾ ਸੁੰਦਰ ਜਵਾਬ ਮਿਲਿਆ-'ਪੰਛੀ' ਜੀ ਕੰਨਾਂ ਦੀ ਸੇਵਾ ਕਰਕੇ ਠੀਕ ਕਰ ਦਿੰਦੇ ਹਾਂ। ਮੈਂ ਹੱਸ ਕੇ ਚੁੱਪ ਕਰ ਗਿਆ। 'ਅਨਜਾਣ' ਜੀ ਇਹੋ ਜਿਹੀਆਂ ਬਾਤਾਂ ਤੇ ਬੜੇ ਪ੍ਰਸੰਨ ਹੁੰਦੇ ਹਨ। ਅਮਾਨ ਹਵਾਈ ਅੱਡਾ ਬੜਾ ਸੁੰਦਰ ਤੇ ਸਾਫ਼-ਸੁਥਰਾ ਹੈ। ਥੱਕੇ ਹੋਏ ਨੈਣਾਂ ਨਾਲ ਇਸਨੂੰ ਵੇਖਿਆ, ਨਿਹਾਰਿਆ। ਮੁਸਾਫਰਾਂ ਵਿਚ ਬਾਲ, ਬੁੱਢੇ , ਜਵਾਨ, ਕੁੜੀਆਂ, ਬੀਬੀਆਂ ਮਾਈਆਂ ਭਾਂਤ-ਭਾਂਤ ਦੇ ਯਾਤਰੂ। ਵਿਚੇ ਹੀ ਸੱਜੀਆਂ ਹੋਈਆਂ ਦੁਕਾਨਾਂ, ਤਰ੍ਹਾਂ-ਤਰ੍ਹਾਂ ਦਾ ਸਾਮਾਨ ਅੱਗੋਂ ਸਫ਼ਰ ਲਈ ਜਾਣਕਾਰੀ ਲਈ ਕਾਊਂਟਰ। ਅਸੀਂ ਅਗਲੇ ਸਫ਼ਰ ਦੀ ਰਵਾਂਨਗੀ ਦਾ ਪਤਾ ਕਰ ਗੱਦੇਦਾਰ ਬੈਂਡਾਂ ਤੇ ਸੱਜ ਗਏ। ਆਰਾਮ ਦਾ ਮੂਡ ਸੀ। ਪਹਿਲੋਂ ਪਤਾ ਲੱਗਾ ਕਿ ਸਾਢੇ ਤਿੰਨ ਘੰਟੇ ਦਾ ਵਿਸ਼ਰਾਮ ਹੈ ਪਰ ਰਵਾਨਗੀ ਸਾਡੇ ਚਾਰ ਘੰਟੇ ਤੋਂ ਬਾਅਦ ਦੀ ਅਨਾਊਂਸ ਹੋਈ। ਇਹ ਸਮਾਂ ਵੀ ਚੰਗਾ ਗੁਜ਼ਰਿਆ। ਸੰਤ ਤਾਰਾ ਸਿੰਘ 'ਅਨਜਾਣ' ਆਖਣ ਘਰਦਿਆਂ ਨੇ ਪਰਾਂਠੇ ਲੜ ਬੰਨੇ ਹਨ। ਛਕੋ। ਪਰ ਜੀਅ ਨਹੀਂ ਸੀ ਕਰਦਾ ਕੁਝ ਖਾਣ ਨੂੰ। ਜਗਦੀਸ਼ 'ਵਰਿਆਮ' ਜੀ ਆਖਣ ਜ਼ਰੂਰ ਛਕੋ ਜੀ ਘਰਦਿਆਂ ਪ੍ਰੇਮ ਨਾਲ ਘੱਲੇ ਹਨ। ਮਤਾ ਪ੍ਰਵਾਨ ਹੋਇਆ। ਹੱਥਾਂ ਤੇ ਪਰਸ਼ਾਦੇ ਆਚਾਰ ਨਾਲ ਛਕਣ ਲੱਗੇ ਬੜਾ ਆਨੰਦ ਆਇਆ। 'ਵਰਿਆਮ' ਜੀ ਤਾਂ ਕੁੜਨੀ ਦੇ ਪਕਾਏ ਪਰਾਂਠੇ ਹੋਰ ਅਨੰਦਤ ਹੋ ਛਕ ਰਹੇ ਸਨ। ਪਰ ਨਾਲ ਹੀ ਉਹਨਾਂ ਲੰਗਰ ਛਕਦਿਆਂ ਦੀ ਯਾਦਗਾਰੀ ਫੋਟੋ ਵੀ ਖਿੱਚ ਲਈ ਤਾਂ ਕਿ ਸਾਡੇ ਵਿਚੋਂ ਕੋਈ ਮੁੱਕਰ ਹੀ ਨਾ ਜਾਵੇ ਜੋ 'ਅਨਜਾਣ' ਜੀ ਪ੍ਰੇਮਾ ਭਾਵ ਸੇਵਾ ਨਿਭਾਈ ਸੀ।

ਸਮਾਨ ਸੰਭਾਲ ਨਿਸ਼ਚਿਤ ਖਿੜਕੀ ਨੰਬਰ ਤੋਂ ਪਾਸਪੋਰਟ ਚੈਕ ਕਰਵਾ ਜਾ ਜਹਾਜ਼ ਵਿਚ ਸੀਟਾਂ ਮੱਲੀਆਂ ਤੇ ਫਿਰ ਉਹੀ ਹਵਾਈ ਯਾਤਰਾ ਦੀਆਂ ਰੰਗੀਆਂ। ਬਾਥਰੂਮ ਤਾਂ ਬੰਦੇ ਨੂੰ ਜਾਣਾ ਹੀ ਪੈਂਦਾ ਹੈ। ਮੈਂ ਜਦੋਂ ਜਲ ਵਰਤਣ ਲਈ ਉੱਧਰ ਗਿਆ ਤਾਂ ਏਅਰ ਹੋਸਟਸਾਂ ਪੂਰੀ ਸਪੀਡ ਨਾਲ ਸਮੋਕਿੰਗ ਕਰ ਰਹੀਆਂ ਸਨ। ਮੈਨੂੰ ਤਰਸ ਇਹ ਗੱਲ ਵੇਖ ਕੇ ਆਇਆ ਇਹਨਾਂ ਸੁਨੱਖੀਆਂ ਮੁਟਿਆਰਾਂ ਨੇ ਆਪਣੇ ਸੋਹਣੇ ਬੁੱਲਾਂ ਨੂੰ ਕਿਵੇਂ ਬਲੈਕਇਸ਼ ਕੀਤਾ ਹੋਇਆ ਸੀ। ਪਰ ਉਹਨਾਂ ਲਈ ਇਹ ਆਮ ਵਰਤਾਰਾ ਹੈ। ਮੈਨੂੰ ਨਾਲ ਦੇ ਹੋਰ ਮੁਸਾਫ਼ਰ ਨੇ ਦੱਸਿਆ ਇਥੇ ਕੋਈ ਮਾਈਂਡ ਨਹੀਂ ਕਰਦਾ। ਖ਼ੈਰ ਜਹਾਜ਼ ਹੀਥਰੋ ਏਰਪੋਰਟ ਤੇ ਜਾ ਉਤਰਿਆ ਤਕਰੀਬ ਨੇ ਸਾਢੇ ਚਾਰ ਘੰਟਿਆਂ ਵਿਚ। ਬੜਾ ਸ਼ਾਨਾਮਤਾ ਹਵਾਈ ਅੱਡਾ ਹੈ। ਲੋਕ ਗੱਲਾਂ ਕਰਦੇ ਸੁਣੇ ਇਹ ਸੰਸਾਰ ਦਾ ਦੂਜੇ ਨੰਬਰ ਦਾ ਏਅਰਪੋਰਟ ਹੈ। ਮਿੰਟ-ਮਿੰਟ ਤੇ ਜਹਾਜ਼ ਉੱਤਰਦੇ ਤੇ ਉਡਾਨਾਂ ਭਰਦੇ ਹਨ। ਪਾਸਪੋਰਟ ਵਖਾ ਉਸ ਥਾਂ ਤੇ ਆ ਗਏ ਜਿੱਥੇ ਸਾਮਾਨ ਇਕ ਆਪ ਚੱਲਣ ਵਾਲੇ ਪਟੇ ਤੇ ਤੁਰਿਆ ਆ ਰਿਹਾ ਸੀ। ਲੋਕ ਆਪਣਾ-੨ ਸਾਮਾਨ ਪਛਾਣ ਉਤਾਰ ਰਹੇ ਸਨ। ਅਸੀਂ ਵੀ ਤਾਂ ਇੰਝ ਹੀ ਕੀਤਾ। ਰੇੜ੍ਹੀ ਤੇ ਸਾਮਾਨ ਰੱਖਿਆ ਤੇ ਬਾਹਰ ਆਏ। ਇੰਗਲੈਂਡ ਦੀ ਸੰਗਤ ਬੜੇ ਉਤਸ਼ਾਹ ਨਾਲ ਉਡੀਕ ਕਰ ਰਹੀ ਸੀ। ਸ੍ਰੀ ਐਚ.ਐਸ. ਹੰਸਪਾਲ ਜੀ ਜੋ ਪਹਿਲਾਂ ਹੀ ਪੁੱਜੇ ਹੋਏ ਸਨ, ਸੰਗਤਾਂ ਦੇ ਨਾਲ ਸਨ। ਜਾਣ-ਪਛਾਣ ਤੋਂ ਬਾਅਦ ਪਤਾ ਲੱਗਿਆ ਕਿ ਸਤਿਗੁਰੂ ਜੀ ਤਾਂ ਹਾਲੀ ਪੁੱਜੇ ਨਹੀਂ, ਪਰ ਉਹ ਚਲੇ ਹੋਏ ਪਹਿਲਾਂ ਦੇ ਸਨ। ਕੁਝ ਸਮੇਂ ਬਾਅਦ ਸੱਚੇ ਪਾਤਸ਼ਾਹ ਜੀ ਵੀ ਪੁੱਜ ਗਏ। ਉਹਨਾਂ ਦਾ ਭਰਪੂਰ ਸਵਾਗਤ ਸੰਗਤਾਂ ਕਰ ਰਹੀਆਂ ਸਨ। ਆਪ ਜੀ ਇਕ ਸੁੰਦਰ ਕੁਰਸੀ ਤੇ ਬਿਰਜਾਮਾਨ ਸਨ। ਸੰਗਤਾਂ

ਵਾਰੀ-ਵਾਰੀ ਨਮਸਕਾਰ ਕਰ ਰਹੀਆਂ ਸਨ। ਅਸੀਂ ਵੀ ਆਣ ਸੀਸ ਨਿਵਾਇਆ। ਮੁਸਕਾਨਾਂ ਸਾਂਝੀਆਂ ਹੋਈਆਂ। ਸਾਨੂੰ ਨਿਸ਼ਚਿਤ ਥਾਂ ਤੇ ਲੈ ਜਾਣ ਲਈ ਕਾਰਾਂ/ਵੈਨਾਂ ਦਾ ਪ੍ਰਬੰਧ ਸੀ। ਕੁਝ ਸਮੇਂ ਵਿਚ ਸਾਫ਼ ਸੁਥਰੀਆਂ ਸੜਕਾਂ ਤੇ ਜਾਂਦੀਆਂ ਕਾਰਾਂ ਵਿਚੋਂ ਆਲੇ-ਦੁਆਲੇ ਨੂੰ ਦੇਖ ਮਨ ਹੁਲਾਸ ਨਾਲ ਭਰ ਰਿਹਾ ਸੀ। ਪਹਿਲੇ ਨਜ਼ਰੇ ਹੀ ਸਭ ਕੁਝ ਚੰਗਾ-ਚੰਗਾ, ਸੋਹਣਾ-ਸੋਹਣਾ ਜਾਪਿਆ। ਸਾਊਥਾਲ ਡੇਰਾ ਸੀ। ਜਾਣ ਸਾਰ ਹੀ ਲੰਗਰ ਪਾਨੀ ਦੀ ਸੇਵਾ ਆਰੰਭ ਹੋ ਗਈ। ਕਿਉਂਕਿ ਇਸ ਤੋਂ ਜਲਦੀ ਹੀ ਬਰਮਿੰਘਮ ਵੱਲੇ ਚਾਲੇ ਪਾਉਣੇ ਸਨ। ਉੱਥੇ ੧੬-੫-੯੯ ਨੂੰ ਸਤਿਗੁਰੂ ਰਾਮ ਸਿੰਘ ਇੰਟਰਨੈਸ਼ਨਲ ਐਵਾਰਡ ਦੇ ਸੰਬੰਧ ਵਿਚ ਚੌਹਾਨ ਟਰਸਟ ਵਲੋਂ ਪ੍ਰੋਗਰਾਮ ਸੀ ਤੇ ਸਰਪ੍ਰਸਤੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੋਣੀ ਸੀ। ਜਿਸ ਕਾਰ ਵਿਚ ਅਸੀਂ ਸਵਾਰ ਸਾਂ ਉਸ ਦਾ ਚਾਲਕ ਐਸ.ਐਸ. ਜੰਡੂ ਸਕਤਰ ਨਾਮਧਾਰੀ ਸੰਗਤ ਯੂ.ਕੇ. ਬੜਾ ਉਤਸ਼ਾਹੀ ਮੁੰਡਾ ਸੀ। ਉਸਦੀ ਗਲਬਾਤ ਵਿਚ ਕਵੀਆਂ ਵਾਲਾ ਅੰਦਾਜ਼, ਸਲੀਕਾ ਤੇ ਨਿਮਰਤਾ ਪ੍ਰਤੀਤ ਹੋ ਰਹੀ ਸੀ।

ਗੱਡੀਆਂ ਧੂੰਆਂ ਰਹਿਤ, ਪੂਰੀ ਸਪੀਡ ਤੇ ਹਾਰਨ ਤਾਂ ਕੋਈ ਵਜਾਂਦਾ ਹੀ ਨਹੀਂ। ਹਾਰਨ ਵਜਾਣਾ ਤਾਂ ਜਿਵੇਂ ਕੋਈ ਗਾਲ੍ਹ ਕੱਢ ਦੇਵੇ, ਇਉਂ ਸਮਝਦੇ ਹਨ। ਮਿਥੇ ਰਾਹ ਉਤੇ ਸਪੀਡ ਅਨੁਸਾਰ ਗੱਡੀਆਂ ਚੱਲਦੀਆਂ ਹਨ। ਮੈਂ ਸੋਚਦਾ ਸਾਂ ਮੇਰੇ ਭਾਰਤ ਵਿਚ ਇਵੇਂ ਹੋਵੇ ਰੱਬ ਕਰੇ। ਅਸੀਂ ੧੨ ਵਜੇ ਰਾਤ ਦੇ ਜਾ ਪੁੱਜੇ ਬਰਮਿੰਘਮ, ਜਿਸ ਥਾਂ ਸਾਡਾ ਡੇਰਾ ਸੀ। ਸੰਤ ਜਗਜੀਤ ਸਿੰਘ ਦਾ ਘਰ ਸੀ। ਘਰ ਤਾਂ ਲੋੜ ਅਨੁਸਾਰ ਹੀ ਹਨ। ਇਕੋ ਜਿਹਾ ਨਕਸ਼ਾ, ਸਾਰੀਆਂ ਸਹੂਲਤਾਂ ਵਾਲੇ। ਬੜੇ ਪਿਆਰ ਨਾਲ ਸਾਨੂੰ 'ਜੱਗਾ' ਪਰਿਵਾਰ ਨੇ ਜੀ ਆਇਆਂ ਆਖਿਆ। ਮੇਰਾ ਤੇ ਪ੍ਰੋ: ਜੌਲੀ ਦਾ ਡੇਰਾ ਹੀ ਸੀ ਏਥੇ। ਜਗਦੀਸ਼ 'ਵਰਿਆਮ' ਤੇ ਤਾਰਾ ਸਿੰਘ 'ਅਨਜਾਣ' ਕਿਤੇ ਹੋਰ ਥਾਂ ਜਾ ਟਿਕੇ। ਐਸ.ਐਸ. ਜੰਡੂ ਜਗਜੀਤ ਸਿੰਘ (ਜੱਗਾ) ਨੂੰ ਆਖ ਪਰਤਿਆ ਕਿ ਇਹਨਾਂ ਸੰਤਾਂ ਨੂੰ ਨਾਮਧਾਰੀ ਧਰਮਸ਼ਾਲਾ ਤੜਕੇ ਅੰਮ੍ਰਿਤ ਵੇਲੇ ਸਮੇਂ ਸਿਰ ਛੱਡ ਕੇ ਆਣਾ ਹੈ। ਇਹਨਾਂ ਦੀ ਹਾਜ਼ਰੀ ਜ਼ਰੂਰੀ ਹੈ। ਉਸ ਸਤਿ ਬਚਨ ਆਖਿਆ। ਸਾਨੂੰ ਹਰ ਤਰ੍ਹਾਂ ਦੀ ਜਾਣਕਾਰੀ ਦੇ ਲੋੜਾਂ ਪੂਰੀਆਂ ਕਰਕੇ 'ਜੱਗਾ' ਜੀ ਆਰਾਮ ਕਰਨ ਲਈ ਚਲੇ ਗਏ। ਸਫ਼ਰ ਦੀ ਥਕਾਨ ਨੀਂਦ ਤਾਂ ਐਸੀ ਵੈਸੀ ਹੀ ਆਈ। ਤੜਕੇ ਆ ਕੁੰਡਾ ਖੜਕਿਆ। ਇਸ਼ਨਾਨ ਪਾਨ ਕਰ ਤਿਆਰ ਹੋਏ ਤਿੰਨ ਵਜੇ ਸਾਨੂੰ ਧਰਮਸ਼ਾਲਾ ਦੀਵਾਨ ਸਥਾਨ ਤੇ ਪੁਜਦਾ ਕੀਤਾ। ਨਮਸਕਾਰ ਕਰ ਆਪਣਾ ਸਥਾਨ ਲਿਆ ਤੇ ਨਿਤਨੇਮ ਕਰਨ ਲੱਗੇ। ਸਤਿਗੁਰੂ ਜੀ ਆਏ ਨਮਸਕਾਰ, ਦੀਵਾਨ-ਆਸਾ ਦੀ ਵਾਰ ਦੀ ਅਰਦਾਸ, ਪ੍ਰਸ਼ਾਦ ਸੁੱਕੇ ਮੇਵਿਆਂ ਦਾ ਖੁੱਲ੍ਹਾ, ਨਾਲ ਦੀ ਨਾਲ ਲੰਗਰ। ਨਾਮਧਾਰੀ ਲੰਗਰ ਦੀ ਸੇਵਾ ਤਾਂ ਕਮਾਲ ਦੀ। ਸੰਗਤ ਦਾ ਸੇਵਾ ਭਾਵ ਸਿਫ਼ਤ ਕਰਨ ਯੋਗ।

ਬਰਮਿੰਘਮ ਵਿਚ ਇਕ ਸ਼ਾਨਾਮੱਤੇ ਹਾਲ ਵਿਚ ੧੬-੫-੯੯ ਵਾਲਾ ਸਮਾਗਮ ਹੋਇਆ। ਹਾਲ ਖਚਾ-ਖੱਚ ਸੰਗਤਾਂ ਨਾਲ ਸਜਿਆ ਹੋਇਆ। ਗੈਲਰੀਆਂ ਵੀ ਭਰਪੂਰ ਹਾਜ਼ਰੀ ਪੇਸ਼ ਕਰ ਰਹੀਆਂ ਸਨ। ਸਤਿਗੁਰੂ ਜਗਜੀਤ ਸਿੰਘ ਜੀ, ਸਮੇਂ ਦੇ ਮਾਲਕਾਂ ਦਾ ਬੜੀ ਸ਼ਰਧਾ ਭਾਵ ਨਾਲ ਸੁਆਗਤ ਹੋਇਆ। ਇੰਗਲੈਂਡ ਦੇ ਉਚ ਅਧਿਕਾਰੀ, ਪ੍ਰਤਿਸ਼ਟ ਸੱਜਣ ਅਤੇ ਨਾਮਧਾਰੀ ਸੰਗਤ ਦੇ ਪ੍ਰਧਾਨ, ਸੂਬੇ ਅਤੇ ਹੋਰ ਸੱਜਣ ਹਾਜ਼ਰ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇੰਟਰਨੈਸ਼ਨਲ ਐਵਾਰਡ ਦਿੱਤਾ ਗਿਆ ਤੇ ਹੋਰ ਵਿਦਵਾਨਾਂ, ਖੋਜੀਆਂ ਨੂੰ ਵੀ ਸਨਮਾਨਿਤ ਕੀਤਾ ਗਿਆ। ਇਹ ਸਾਰੇ ਸਨਮਾਨ ਸਤਿਗੁਰੂ ਦੇ ਪਵਿੱਤਰ ਕਰ ਕੰਵਲਾਂ ਦੁਆਰਾ ਦਿੱਤੇ ਗਏ। ਚੌਹਾਨ ਟਰੱਸਟ ਵਾਲਿਆਂ ਦੇ ਇਸ ਉਤਮ ਯਤਨ ਦੀ ਬੜੀ ਪ੍ਰਸੰਸਾ ਹੋ ਰਹੀ ਸੀ। ਕਿਉਂਕਿ ਗੁਰੂ ਰਾਮ ਸਿੰਘ ਜੀ ਦਾ ਨਾਮ ਅੰਗ੍ਰੇਜ਼ਾਂ ਦੇ ਦੇਸ਼ ਵਿਚ ਹੀ ਇਕ ਮਹਾਨ ਆਗੂ ਸੂਰਮੇ ਦੇ ਤੌਰ ਤੇ ਉਭਾਰਿਆ ਜਾ ਰਿਹਾ ਸੀ। ਤੇ ਯਤਨ ਵੀ ਮੁਸਲਮਾਨ ਸਹਿਤਕਾਰਾਂ ਨਾਲ ਜੁੜਿਆ ਹੋਇਆ ਸੀ, ਜੋ ਨਾਮਧਾਰੀਆਂ ਨਾਲ ਆਪਣਾ ਨੇੜਲਾ ਸੰਬੰਧ ਦਰਸਾ ਰਹੇ ਸਨ। ਗੱਲ ਹੈ ਵੀ ਫ਼ਖਰ ਵਾਲੀ ਸੀ। ਸ: ਐਚ.ਐਸ. ਹੰਸਪਾਲ (ਸਾਬਕਾ ਐਮ.ਪੀ.) ਹੁਰਾਂ ਨਾਮਧਾਰੀ ਇਤਿਹਾਸ ਬਾਰੇ ਬੜੀਆਂ ਖੋਜ ਭਰਪੂਰ ਗੱਲਾਂ ਕੀਤੀਆਂ। ਸੰਤ ਰਜਿੰਦਰ ਸਿੰਘ ਚਾਨਾ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਵੀ ਪੇਸ਼-ਪੇਸ਼ ਸਨ। ਕਵੀ ਦਰਬਾਰ ਵੀ ਹੋਇਆ ਤੇ ਸਟੇਜ ਸਕੱਤਰੀ ਜਗਦੀਸ਼ 'ਵਰਿਆਮ' ਜੀ ਨੇ ਬੜੀ ਕੁਸ਼ਲਤਾ ਪੂਰਵਕ ਨਿਭਾਈ। ਕਵੀਆਂ ਨੇ ਸੰਖੇਪ ਅਤੇ ਸਮੇਂ ਅਨੁਸਾਰ ਉਤਮ ਰਚਨਾਵਾਂ ਪੇਸ਼ ਕਰਕੇ ਇਸ ਵਚਿੱਤਰ ਸਮਾਗਮ ਦੀ ਰੌਣਕ ਵਿਚ ਵਾਧਾ ਕੀਤਾ। ਵੱਡੀ ਖੁਸ਼ੀ ਦੀ ਗੱਲ ਇਹ ਸੀ ਕਿ ਸਾਰਾ ਕਵੀ ਦਰਬਾਰ ਸਤਿਗੁਰੂ ਜੀ ਦੀ ਪਵਿੱਤਰ ਹਾਜ਼ਰੀ ਵਿਚ ਹੋਇਆ। ਮੇਰੇ ਵਾਸਤੇ ਇਹ ਸਮਾਂ ਇਕ ਬੜੇ ਮਾਣ ਵਾਲਾ ਸੀ, ਜਦੋਂ ਵਿਦੇਸ਼ ਵਿਚ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਸ਼ਾਇਰੀ ਕਰਨ ਦਾ ਮੌਕਾ ਮਿਲਿਆ। ਸਤਿਗੁਰੂ ਜੀ ਨੇ ਆਪਣੇ ਸ਼ੁਭ ਉਪਦੇਸ਼ ਵਿਚ ਜਿਥੇ ਸੰਸਾਰ ਅਮਨ ਦੀ ਕਾਮਨਾ ਕੀਤੀ ਉਥੇ ਨਾਮਧਾਰੀ ਇਤਿਹਾਸ ਬਾਰੇ ਕਈ ਗ਼ਲਤਫਹਿਮੀਆਂ ਵੀ ਦੂਰ ਕੀਤੀਆਂ। ਸਤਿਗੁਰੂ ਜੀ ਦੇ ਪਵਿੱਤਰ ਬਚਨਾਂ ਦਾ ਅਸਰ ਸਾਫ ਵਿਖਾਈ ਦਿੰਦਾ ਸੀ। ਨਾਮਧਾਰੀ ਸੰਗਤ ਦੀ ਸੇਵਾ ਅਤੇ ਮਿਲਵਰਤਣ ਤੇ ਬਲਿਹਾਰ ਹੋਣ ਨੂੰ ਜੀ ਕਰਦਾ ਸੀ। ਸਤਿਗੁਰੂ ਦੀ ਕ੍ਰਿਪਾ ਵਿਦੇਸ਼ਾਂ ਵਿਚ ਕਿੰਨੀ ਮਹਾਨ ਹੈ। ਕਥਨੀ ਤੋਂ ਬਾਹਰ ਹੀ ਸਮਝੋ ਇਹ ਗੱਲ ਹੈ। ਲੰਗਰ ਦੀ ਸੇਵਾ ਦਾ ਤਾਂ ਅੰਤ ਹਿਸਾਬ ਹੀ ਨਹੀਂ। ਗੁਰੂ ਦੀਆਂ ਖੁਸ਼ੀਆਂ ਲਈ ਕਿੰਨੀ ਖਰਚ ਖੇਚਲ ਕਰਦੇ ਹਨ।

ਅਗਲੀ ਸਵੇਰ ਲੈਸਟਰ ਸ਼ਹਿਰ ਵੱਲ ਰਵਾਨਾ ਹੋਏ, ਬੜਾ ਖੁਸ਼ੀਆਂ ਭਰਿਆ ਸਫ਼ਰ, ਖੁੱਲ੍ਹੀਆ ਸੜਕਾਂ, ਸ਼ਾਂਤੀ ਵਾਲਾ ਵਾਤਾਵਰਨ, ਹਰਿਆਲੀ ਭਰਿਆ ਆਲਾ ਦੁਆਲਾ, ਰਸਤੇ ਵਿਚ ਟੈਲੀਫੋਨ ਦੀ ਸਹੂਲਤ (ਸੜਕ ਕਿਨਾਰੇ) ਤੇ ਜਲ ਵਰਤਨ ਲਈ ਸਰਵਿਸ ਸਟੇਸ਼ਨ। ਇਸ ਗਲ ਤੇ ਮੈਨੂੰ ਪੰਜਾਬ ਯਾਦ ਆਇਆ। ਜਿੱਥੇ ਕੋਈ ਰੋਕਟੋਕ ਨਹੀਂ ਖੁੱਲ੍ਹੀਆਂ ਬਾਗਾਂ ਹਨ। ਲੈਸਟਰ ਵਿਚ ਉਸੇ ਤਰ੍ਹਾਂ ਹੀ ਸੰਗਤਾਂ ਵਲੋਂ ਸੁਆਗਤ ਤੇ ਖੁਸ਼ੀਆਂ। ਜਿਥੇ ਸਤਿਗੁਰਾਂ ਦਾ ਡੇਰਾ ਸੀ ਸ. ਸਵਰਨ ਸਿੰਘ ਦੇ ਘਰ ਉਥੇ ਕੁਝ ਸਮਾਂ ਅਟਕਣ ਤੋਂ ਬਾਅਦ ਅਸੀਂ-ਮੈਂ, ਜਗਦੀਸ਼ ਸਿੰਘ ਵਰਿਆਮ, ਤਾਰਾ ਸਿੰਘ ਅਨਜਾਣ ਨਾਲ-ਕਾਲਵਿਲ ਪਿੰਡ ਨੂੰ ਰਵਾਨਾ ਹੋਏ। ਮੈਨੂੰ ਇਹ ਜਾਣਕੇ ਬਹੁਤ ਖੁਸ਼ੀ ਹੋਈ

ਕਿ ਇਸ ਪਿੰਡ ਵਿਚ 'ਵਰਿਆਮ' ਦੀਆਂ ਦੋ ਬੇਟੀਆਂ ਰਹਿੰਦੀਆਂ ਹਨ-ਦਰਸ਼ ਤੇ ਸਤਵੰਤ। ਬੜੇ ਸਤਿਗੁਰੂ ਸੰਵਾਰੇ ਹਨ ਸਾਰੇ ਹੀ ਇਸ ਪਰਿਵਾਰ ਦੇ ਮੈਂਬਰ। ਘਰ ਵਿਚ ਸੰਗੀਤ ਸਾਜ਼ਾਂ ਤੋਂ ਪ੍ਰਤੀਤ ਹੁੰਦਾ ਸੀ ਕਿ ਸੰਗੀਤ ਦੀ ਖੁਸ਼ਬੂ ਇਸ ਪਰਿਵਾਰ ਵਿਚ ਹੈ। ਬੇਟੀਆਂ ਦਾ ਸੌਹਰਾ ਪਰਿਵਾਰ ਸਤਿਗੁਰੂ ਜੀ ਨਾਲ ਜੁੜਿਆ ਹੋਇਆ ਹੈ ਤੇ ਇਹਨਾਂ ਦਾ ਗੁਰੂ ਘਰ ਵਿਚ ਸਤਿਕਾਰ ਯੋਗ ਸਥਾਨ ਹੈ। ਇਥੋਂ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ ਲੈਸਟਰ ਦੀਵਾਨ ਵਿਚ ਹਾਜ਼ਰ ਹੋਏ। 'ਵਰਿਆਮ' ਜੀ ਦੀਆਂ ਬੇਟੀਆਂ ਤੇ ਦਾਮਾਦ ਦੋਵੇਂ, ਬੱਚੇ ਵੀ। ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸ਼ਨ ਦੀਦਾਰ, ਰਾਗੀਆਂ ਵਲੋਂ ਕੀਰਤਨ, ਵਿਦਵਾਨਾਂ ਵਲੋਂ ਵਖਿਆਨ, ਸਤਿਗੁਰਾਂ ਵਲੋਂ ਨਾਮ ਜਪਣ, ਭਜਨ ਕਰਨ ਦਾ ਸਦ ਉਪਦੇਸ਼। ਇਥੇ ਹੀ ਜਗਦੀਸ਼ 'ਵਰਿਆਮ' ਜੀ ਨੂੰ ਦੱਸਿਆ ਕਿ ਟੀ.ਵੀ. ਨਾਲ ਕੋਈ ਵਿਸ਼ੇਸ਼ ਇੰਟਰਵਿਊ ਹੈ ਪਰ ਬਾਅਦ ਵਿਚ ਟੀ.ਵੀ. ਵਾਲਿਆਂ ਇਕ ਗਰੁੱਪ ਦੇ ਰੂਪ ਵਿਚ ਪ੍ਰੋਗਰਾਮ ਰਿਕਾਰਡ ਕੀਤਾ ਜਿਸ ਵਿਚ ਲੈਸਟਰ ਦੀ ਸੰਗਤ ਪ੍ਰਧਾਨ ਤੇ ਹੋਰ ਪ੍ਰਤਿਸ਼ਟ ਸੱਜਣ ਤੇ ਅਸੀਂ—ਜਗਦੀਸ਼ ਜੀ, ਅਨਜਾਣ ਜੀ, ਬੀਬੀ ਸੁਰਿੰਦਰ ਖਰਲ (ਸੂਬਾ) ਸਾਂ—ਇਸ ਦੀਵਾਨ ਵਿਚ ਪਹਿਲਾਂ ਛੋਟੀਆਂ ਬੱਚੀਆਂ ਨੇ ਸ਼ਬਦ ਗਾਇਨ ਕਰਕੇ ਖੂਬ ਵਾਹ-ਵਾਹ ਖੱਟੀ। ਵੇਖੋ ਸਤਿਗੁਰੂ ਦੇ ਰੰਗ। ਕਿਥੇ-ਕਿਥੇ ਕਿਵੇਂ-ਕਿਵੇਂ ਸੰਗਤਾਂ ਵਿਚ ਨਿਵਾਸ ਕੀਤਾ ਹੋਇਆ। ਸ੍ਰੀ ਭੈਣੀ ਸਾਹਿਬ ਦਾ ਨਾਮ ਦਾ ਰੰਗ ਕਿਥੋਂ ਤੱਕ ਪੱਸਰਿਆ ਪਿਆ ਹੈ। ਇਥੋਂ ਫਿਰ ਲੀਡਜ਼ ਵਾਲੇ ਚਾਲੇ ਪਾਣੇ ਸਨ। ਲੀਡਜ਼ ਤੱਕ ਸਫ਼ਰ ਬੜਾ ਰੰਗੀਨ ਰਿਹਾ। ਵਿਨੋਦ ਵਿਚ ਰੰਗਿਆ ਹੋਇਆ। 'ਵਰਿਆਮ' ਤੇ 'ਅਨਜਾਣ' ਦੀਆਂ ਮਿੱਠੀਆਂ-੨ ਟਕੋਰਾਂ, ਸਾਹਿਤਕ ਰੰਗ ਵਿਚ ਰੰਗੀਆਂ ਟਿਚਕਾਰੀਆਂ, ਪਤਾ ਲੱਗਦਾ ਸੀ ਵੈਨ ਵਿਚ ਅਸਲੀ ਸਾਹਿਤਕਾਰ ਸਫ਼ਰ ਕਰ ਰਹੇ ਹਨ। ਲੀਡਜ਼ ਵਿਚ ਜਿਥੇ ਸਾਡਾ ਡੇਰਾ ਸੀ ਕਾਫੀ ਖੁੱਲ੍ਹਾ ਤੇ ਦੋ ਮੰਜ਼ਲਾ ਮਕਾਨ ਸੀ। ਸਜਿਆ ਸਜਾਇਆ ਸਾਰਾ ਮਕਾਨ ਵਿਖਾਣ ਤੋਂ ਬਾਦ ਘਰ ਦੇ ਮਾਲਕ ਨੇ ਆਖਿਆ ਇਹ ਤੁਹਾਡਾ ਸੰਗਤਾਂ ਦਾ ਘਰ ਹੈ ਜਿਵੇਂ ਮਰਜ਼ੀ ਵਿਚਰੋ। ਕਿੰਨੀ ਸੰਗਤ ਲਈ ਸ਼ਰਧਾ ਭਾਵਨਾ ਹੈ। ਪਰ ਇਹ ਹੈ ਤਾਂ ਸਮੇਂ ਦੇ ਮਾਲਕ ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੀ। ਨਾਮਧਾਰੀ ਧਰਮਸ਼ਾਲਾ ਜਾ ਲੰਗਰ ਪਾਣੀ ਛਕਿਆ। ਸੰਤ ਸੁੱਚਾ ਸਿੰਘ ਵਿਰਾਗ ਕਰ ਮਿਲਿਆ ਜਿਵੇਂ ਕੁੜੀ ਕਿਸੇ ਪੇਕਿਆਂ ਵਲੋਂ ਆਏ ਭੈਣ-ਭਾਈ ਨੂੰ ਮਿਲ ਕੇ ਕਰਦੀ ਹੈ। ਇਥੇ ਹੀ ਅੰਮ੍ਰਿਤ ਵੇਲੇ ਰੋਜ਼ ਵਾਂਗ ਦੀਵਾਨ ਵਿਚ ਲੀਡਜ਼ ਦੇ ਸਿਖ-ਸੇਵਕ ਤੇ ਹੋਰ ਧਰਮਾਂ ਦੇ ਮਾਨਯੋਗ ਸੱਜਣ ਵੀ ਆਏ ਹੋਏ ਸਨ। ਸਤਿਗੁਰੂ ਜੀ ਦੀ ਆਗਿਆ ਨਾਲ ਇਥੇ ਸੰਗਤਾਂ ਵਿਚੋਂ ਸੇਵਾਦਾਰਾਂ ਦੀਆਂ ਨਿਯੁਕਤੀਆਂ ਦੱਸੀਆਂ ਗਈਆਂ। ਡੇਰੇ ਹਰ ਤਰ੍ਹਾਂ ਨਾਲ ਸੁਖ ਦੀ ਰੈਣ ਬਤੀਤ ਕਰਕੇ ਲੰਡਨ ਸ਼ਹਿਰ ਵੱਲ ਰਵਾਨਾ ਹੋਏ। ਲੰਡਨ ਦੀਆਂ ਕਿਆ ਬਾਤਾਂ ਹਨ। ਆਪਾਂ ਤਾਂ ਇਹ ਪੰਛੀ ਝਾਤ ਵਾਂਗ ਹੀ ਵੇਖਿਆ ਕਿਉਂਕਿ ਸਾਡਾ ਸਾਰਾ ਪ੍ਰੋਗਰਾਮ ਸੱਚੇ ਪਾਤਸ਼ਾਹ ਜੀ ਨਾਲ ਹੀ ਜੁੜਿਆ ਹੋਇਆ ਸੀ, ਪਰ ਫੇਰ ਵੀ ਦੁਨੀਆਂ ਦਾ ਰੌਣਕ ਮੇਲਾ ਨਿਹਾਰਿਆ, ਗੱਡੀਆਂ ਵਿਚੋਂ ਹੀ ਲੰਡਨ। ਸੂਬਾ ਤਰਸੇਮ ਸਿੰਘ ਜੀ ਦੇ ਨਿਵਾਸ ਸਥਾਨ ਨੂੰ ਸਤਿਗੁਰੂ ਜੀ ਪਵਿੱਤਰ ਕਰ ਰਹੇ ਸਨ। ਖ਼ੂਬ ਪਰਿਵਾਰ ਦੇ ਜੀਆਂ ਵਲੋਂ ਸੇਵਾ ਸੰਭਾਲ ਹੋ ਰਹੀ ਸੀ। ਸੁਭਾਗੇ ਪਰਿਵਾਰ ਦਾ ਹਰ ਜੀਅ ਇਸ ਕੰਮ ਵਿਚ ਰੁਝਿਆ ਹੋਇਆ ਸੀ। ਸਾਡਾ ਡੇਰਾ ਵੀ ਨਾਲ ਹੀ ਤਿੰਨ ਚਾਰ ਮਕਾਨ ਛੱਡ ਕੇ ਸੂਬਾ ਜੀ ਦੇ ਪਿਤਾ ਜੀ ਦੇ ਘਰ ਸੀ। ਬੱਸ ਜੀ ਘਰ ਦੇ ਮਾਲਕ ਅਸੀਂ ਹੀ ਸਾਂ-ਮੈਂ, ਅਨਜਾਣ ਜੀ ਤੇ 'ਵਰਿਆਮ' ਜੀ ਇਕ ਚੁਬਾਰੇ ਵਿਚ, ਬੀਬੀ ਖਰਲ ਤੇ ਭਗਵੰਤ ਦੂਜੇ ਚੁਬਾਰੇ ਵਿਚ ਆਰਾਮ ਫਰਮਾ ਰਹੇ ਸਨ। ਸੇਠ ਸੁਰਿੰਦਰ ਸਿੰਘ ਮਨਚੰਦਾ ਵੀ ਇਥੇ ਹੀ ਸਨ। ਲੰਡਨ ਨਾਮਧਾਰੀ ਧਰਮਸ਼ਾਲਾ ਵਿਚ ਪ੍ਰੋਗਰਾਮ ਸੀ, ਬਸ ਨੇੜੇ ਹੀ ਸੀ। ਤੁਰ ਕੇ ਹੀ ਚਲੇ ਗਏ। ਸੰਗਤਾਂ ਦਾ ਬਹੁਤ ਸਾਰਾ ਜੋੜ ਮੇਲਾ ਸੀ। ਸਤਿਗੁਰੂ ਜੀ ਆਪਣੇ ਆਸਣ ਤੇ ਸ਼ੁਸ਼ੋਭਤ ਸਨ। ਨਾਲ ਹੋਰ ਰਾਗੀਆਂ ਵਾਸਤੇ ਸਟੇਜ। ਕੀਰਤਨ ਰਸਭਿੰਨਾ ਰਾਗਾਂ ਅਨੁਸਾਰ। ਲੰਡਨ ਦੇ ਉਚ ਅਧਿਕਾਰੀ, ਜ਼ਿੰਮੇਵਾਰ ਸਮਾਜਕ ਵਰਕਰ, ਸਾਧੂ ਮਹਾਤਮਾ ਸਤਿਗੁਰੂ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰ ਰਹੇ ਸਨ ਤੇ ਧੰਨ ਭਾਗ ਸਮਝ ਰਹੇ ਸਨ। ਯੂ.ਕੇ. ਸੰਗਤ ਦੇ ਪ੍ਰਧਾਨ ਰਾਜਿੰਦਰ ਸਿੰਘ ਚਾਨਾ ਤੇ ਜਨਰਲ ਸਕੱਤਰ ਸੁਲੱਖਣ ਸਿੰਘ 'ਜੰਡੂ' ਪ੍ਰੋਗਰਾਮ ਦੇ ਸੰਚਾਲਕਾਂ ਵਿਚੋਂ ਸਨ। ਪ੍ਰੋਗਰਾਮ ਬਹੁਤ ਵਧੀਆ ਰਿਹਾ। ਤਾਰਾ ਸਿੰਘ 'ਅਨਜਾਣ' ਦੀ ਪੁਸਤਕ ਰੀਲੀਜ਼ ਹੋਈ। ਵਰਿਆਮ ਜੀ ਨੇ ਜਾਣਕਾਰੀ ਭਾਵਪੂਰਤ ਸੰਕੋਚਵੇਂ ਸ਼ਬਦਾਂ ਵਿਚ ਦਿੱਤੀ। ਅਨਜਾਣ ਜੀ ਉੱਚੇ-ਉੱਚੇ ਜਾਪੇ। ਜਾਣਕਾਰੀ ਤੋਂ ਬਾਅਦ ਪਤਾ ਲੱਗਾ ਕਿ 'ਅਨਜਾਣ' ਜੀ ਜ਼ਿੰਮੇਵਾਰ ਸੰਪਾਦਕ ਤੇ ਵਾਰਤਕ ਲਿਖਾਰੀ ਹਨ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ੩੦੦ ਸਾਲਾਂ ਖਾਲਸਾ ਸਥਾਪਨਾ ਦਿਵਸ ਨੂੰ ਸਮਰਪਤ ਇਕ ਕਵੀ ਦਰਬਾਰ ਵੀ ਹੋਇਆ। ਜਿਸ ਵਿਚ 'ਅਨਜਾਣ' ਜੀ, ਅਮੀਨ ਮਲਿਕ ਜੀ ਤੇ ਮਲਿਕ ਪਤਨੀ ਤੇ ਮੈਨੂੰ ਸਮਾਂ ਮਿਲਿਆ। ਕਵਿਤਾਵਾਂ ਦਸਮੇਸ਼ ਪਿਤਾ ਦੇ ਸੰਬੰਧ ਵਿਚ ਹੀ ਬੋਲੀਆਂ ਗਈਆਂ।

ਸਮਾਗਮ ਸਮਾਪਤ ਹੋਣ ਤੋਂ ਬਾਅਦ ਲੰਗਰ ਪਾਣੀ ਛਕ-ਛਕਾ ਕੇ ਵਿਹਲੇ ਹੋਏ ਤਾਂ ਸੁਖੱਲਣ ਸਿੰਘ ਜੰਡੂ ਆਖਣ ਲੱਗਿਆ ਵਿਹਲ ਹੈ ਜੇ ਜੀਅ ਕਰਦਾ ਹੈ ਤਾਂ ਲੰਡਨ ਸ਼ਹਿਰ ਦੇ ਦਰਸ਼ਨ ਕਰ ਆਈਏ। ਅੰਨ੍ਹਾ ਕੀ ਭਾਲੇ ਦੋ ਨੈਣ। ਤਿਆਰੀ ਹੋ ਗਈ। ਲੰਡਨ ਦੀਆਂ ਪ੍ਰਸਿੱਧ ਥਾਵਾਂ ਤੋਂ ਵੈਨ ਵਿਚੋਂ ਹੀ ਵੇਖ-ਵਖਾਈਆ ਹੁੰਦਾ ਗਿਆ। ਉੱਚੀਆਂ ਮੰਜ਼ਿਲਾਂ ਵਾਲੀਆਂ ਇਮਾਰਤਾਂ, ਵਿਚੋਂ ਵਗਦਾ ਥੇਮਜ਼ ਦਰਿਆ, ਵੱਡਾ ਪੁਲ, ਮਲਕਾ ਦਾ ਮਹਿਲ ਕਬੂਤਰਾਂ ਨੂੰ ਲੋਕ ਦਾਣੇ ਖੁਆਂਦੇ ਹਨ ਉਹ ਥਾਂ, ਦਰਿਆ ਵਿਚ ਪੁਰਾਣੇ ਬਹਿਰੀ ਜਹਾਜ਼ਾਂ ਵਿਚ ਬਣੇ ਰੇਸਟੋਰੈਂਟ ਤੇ ਦਰਸ਼ਨੀ ਥਾਵਾਂ ਦਾ ਅਨੰਦ ਮਾਣਿਆ। ਹਾਸਾ ਠੱਠਾ ਤਾਂ ਚੱਲਦਾ ਹੀ ਰਿਹਾ। ਇਹੋ ਜਿਹਾ ਕੁਝ ਵੀ ਨਜ਼ਰੀ ਨਹੀਂ ਪਿਆ ਜਿਸ ਨੂੰ ਅਸੀਂ ਆਪਣੀ ਸੱਭਿਅਤਾ ਅਨੁਸਾਰ ਨੰਗੇਜ਼ ਸਮਝਦੇ ਹਾਂ। ਖ਼ੈਰ ਛੱਡੋ ਜੀ-ਅਗੋਂ ਸਾਊਥਹਾਲ ਵਾਲੇ ਪ੍ਰੋਗਰਾਮ ਵਾਲੇ ਸਥਾਨ ਤੇ ਜਾ ਪੁੱਜੇ। ਸਿਦਕਵਾਨ ਸੋਧੀ ਸੂਬਾ ਜਗਤਾਰ ਸਿੰਘ ਵਿਰਦੀ ਜੀ ਦਾ ਮਕਾਨ ਸਾਨੂੰ ਜੀ ਆਇਆ ਆਖ ਰਿਹਾ ਸੀ। ਉਸੇ ਤਰ੍ਹਾਂ ਹੀ ਘਰ ਸਾਨੂੰ ਸੌਂਪਿਆਂ ਸੁਖ ਅਰਾਮ ਹਰ ਤਰ੍ਹਾਂ ਦਾ, ਪਰ ਅੰਮ੍ਰਿਤ ਵੇਲ ਤੜਕੇ ਜਾਗਣਾ ਤੇ ਇਸ਼ਨਾਨ ਕਰ ਦੀਵਾਨ

ਵਿਚ ਜਾਣਾ। ਵੈਨ ਚਾਲਕ ਆਪਣੀ ਡਿਊਟੀ ਦੇ ਪੱਕੇ। ਮੈਂ ਇਥੇ ਜ਼ਿਕਰ ਦਿਆਂ ਕਿ ਕਾਰ ਡਰਾਈਵਰ ਵੱਖ-ਵੱਖ ਸਮੇਂ ਰਹੇ—ਸੰਤ ਬਲਵੰਤ ਸਿੰਘ, ਮਹਿੰਦਰ ਸਿੰਘ ਤੇ ਰਣਜੀਤ ਸਿੰਘ। ਬੜੇ ਪਿਆਰੇ ਸਾਧੂ ਸੁਭਾ ਬੰਦੇ, ਕੁਰਬਾਨ ਜਾਈਏ। ਸਾਊਥਹਾਲ ਪਰਜਾਪਤਾਂ ਦੀ ਧਰਮਸ਼ਾਲਾ/ਭਵਨ ਵਿਚ ਦੀਵਾਨ ਸੀ। ਬੜੇ ਸੱਜਣ ਬੋਲੇ, ਸਤਿਗੁਰਾਂ ਦੀ ਹਜ਼ੂਰੀ ਵਿਚ ਕੀਰਤਨ, ਭਾਸ਼ਨ ਤੇ ਇਕ ਮੈਗਜ਼ੀਨ ਵੀ ਰੀਲੀਜ਼ ਸਤਿਗੁਰੂ ਜੀ ਦੇ ਕਰ-ਕੰਵਲਾਂ ਦੁਆਰਾ ਹੋਇਆ। ੩੦੦ ਸਾਲਾ ਖਾਲਸਾ ਸਥਾਪਨਾ ਦੇ ਸੰਬੰਧ ਵਿਚ ਹੀ ਸੀ। ਬੜਾ ਸੁੰਦਰ ਤਸਵੀਰਾਂ ਨਾਲ ਸੱਜਿਆ ਹੋਇਆ। ਦੀਵਾਨ ਸਮਾਪਤੀ ਤੋਂ ਬਾਅਦ ਮੇਰੇ ਦਾਮਾਦ ਸੁਰਜੀਤ ਬਰਨਾਲਾ ਤੇ ਮਿੱਤਰ ਬਹਾਦਰ ਸਿੰਘ ਤੇ ਉਸਦੀ ਪਤਨੀ ਨੂੰ ਮਿਲਿਆ। ਬੱਚਿਆਂ ਵਾਂਗ ਗਲ ਲੱਗ ਮਿਲੇ। ਸੂਬਾ ਸੁਰਿੰਦਰ ਕੌਰ ਖਰਲ ਨੇ ਕੁਲਵੰਤ ਕੌਰ ਭੱਠਲ ਨਾਲ ਜਾਣ ਪਛਾਣ ਕਰਵਾਈ ਜੋ ਮੇਰੇ ਮਿੱਤਰ ਰਵਿੰਦਰ ਭੱਠਲ (ਬਰਨਾਲਾ) ਦੇ ਭੈਣ ਤੇ 'ਖਰਲ' ਦੀ ਜਮਾਤਣ। ਤੁਰੰਤ ਬਾਅਦ ਹੀ ਸਾਊਥਹਾਲ ਉਸ ਘਰ ਆਏ ਜਿਥੇ ਸਤਿਗੁਰੂ ਜੀ ਠਹਿਰੇ ਹੋਏ ਸਨ। ਬੀਬੀ ਪ੍ਰਕਾਸ਼ ਕੌਰ ਦਾ ਘਰ। ਅੱਜ ੨੧-੫-੯੯ ਹੋ ਗਿਆ ਸੀ। ਇਥੇ ਹੀ ਕੁਝ ਸੰਗਤਾਂ ਨਾਲ ਕਵਿਤਾ ਸੁਨਣ ਸੁਣਾਨ ਦਾ ਸਮਾਂ ਬਣਿਆ। ਅੱਜ ਸਤਿਗੁਰੂ ਜੀ ਹੁਰਾਂ ਨੇ ਅਮਰੀਕਾ ੧੨ ਕੁ ਵਜੇ ਉਡਾਣ ਭਰ ਜਾਣੀ ਸੀ। ਸਮੇਂ ਅਨੁਸਾਰ ਹਵਾਈ ਅੱਡੇ ਲਈ ਚਾਲੇ ਪਏ। ਲੰਡਨ ਦੀ ਸੰਗਤ ਦੇ ਸਰਕਰਦਾ ਮੈਂਬਰਾਨ ਪਧਾਰੇ ਹੋਏ ਸਨ ਤੇ ਅਸੀਂ ਤਾਂ ਸੀ ਹੀ। ਸਤਿਗੁਰੂ ਜੀ ਦੀ ਵਿਦਾਇਗੀ ਸਮੇਂ ਸਭ ਨੂੰ ਖੁਸ਼ੀਆਂ ਮਿਲੀਆਂ। ਨਮਸਕਾਰਾਂ ਹੋਈਆਂ। ਜਗਦੀਸ਼ 'ਵਰਿਆਮ' ਜੀ ਦੇ ਮਿੱਥੇ ਪ੍ਰੋਗਰਾਮ ਅਨੁਸਾਰ ਅਸੀਂ 'ਅਨਜਾਣ' ਜੀ ਤੇ ਮੈਂ ਦੁਬਾਰਾ ਲੈਸਟਰ-ਕੋਲਵੈਲ ਵੱਲ ਇਕ ਕਾਰ ਵਿਚ ਚਾਲੇ ਪਾਏ। ਕਾਰ ਚਾਲਕ ਹੁਣ ਹੋਰ ਸੰਤ ਜੀ ਸਨ। ਉਹਨਾਂ ਦੇ ਨਾਲ ਇਕ ਬੱਚਾ ਤੇ ਮਾਤਾ ਜੀ ਸਨ। ਬੇਟੀ ਦਰਸ਼ ਦੇ ਘਰ ਜਾ ਡੇਰੇ ਲਾਏ। ਫਿਰ ਉਹ ਮੋਹ ਭਿੰਨੀ ਸੇਵਾ ਸਤਿਕਾਰ ਅਰੰਭ ਹੋ ਗਿਆ। ੨੨-੫-੯੯ ਨੂੰ ਬਰਮਿੰਘਮ ਵਿਚ ਇਕ ਹੋਰ ਸੁਆਗਤ ਦਾ ਸਮਾਂ ਰੱਖਿਆ ਹੋਇਆ ਸੀ ਤੇ ਹੁਣ ਸਾਨੂੰ ਬਰਮਿੰਘਮ ਵੱਲ ਲੈ ਜਾ ਰਹੇ ਸਨ। 'ਵਰਿਆਮ' ਜੀ ਦੇ ਦਾਮਾਦ ਮਿੱਠ ਬੋਲੜਾ ਤੇ ਆਗਿਆਕਾਰ ਕੁਲਦੀਪ ਸਿੰਘ ਫਲੋਰਾ। ਬਰਮਿੰਘਮ ਵਿਚ ਨਾਮ ਸਿਮਰਨ, ਕੀਰਤਨ, ਸਨਮਾਨ ਤੇ ਕਵੀ ਦਰਬਾਰ ਹੋਇਆ। 'ਵਰਿਆਮ' ਜੀ ਹੁਰਾਂ ਸਾਨੂੰ ਬੜੇ ਚੰਗੇ ਢੰਗ ਨਾਲ ਪੇਸ਼ ਕੀਤਾ ਮੈਂ, ਤਾਰਾ ਸਿੰਘ ਅਨਜਾਣ, ਦਿੱਲੀ ਤੋਂ ਇਕ ਕਵੀ ਤੇ ਇਕ ਹੋਰ ਜੋੜੀ ਨੇ ਕਵਿਤਾਵਾਂ ਪੇਸ਼ ਕੀਤੀਆਂ। ਸਾਨੂੰ ਬੜੇ ਸਤਿਕਾਰ ਨਾਲ ਸਨਮਾਨਤ ਕੀਤਾ ਗਿਆ। ਇਹ ਜੀਵਨ ਦੀ ਅਭੁਲ ਯਾਦ ਰਹੇਗੀ। ਸਤਿਗੁਰੂ ਦਾ ਜੱਸ ਤੇ ਫੇਰ ਸਨਮਾਨ ਹੋਣਾ। ਧੰਨ ਹਨ ਉਹ ਸੰਗਤਾਂ ਜੋ ਇੰਨਾ ਮੋਹ ਪਿਆਰ ਦਰਸਾਉਂਦੀਆਂ ਹਨ। ਜਗਦੀਸ਼ ਸਿੰਘ 'ਵਰਿਆਮ' ਜੀ ਤੋਂ ਕੁਝ ਵਿਅਕਤੀਆਂ ਨੂੰ ਵੀ ਸਨਮਾਨ ਦਿੱਤਾ ਗਿਆ। ਇਹ ਦੱਸਣਾ ਠੀਕ ਹੋਵੇਗਾ ਕਿ 'ਵਰਿਆਮ' ਜੀ ਨਾਮਧਾਰੀ ਦਰਬਾਰ ਦੇ ਮਾਨਯੋਗ ਜਨਰਲ ਸੈਕਟਰੀ ਹਨ। ਹੁਣ ਸਾਡੀ ਵਾਪਸੀ ਕੋਲ ਵਿਲ (ਲੈਸਟਰ) ਵੱਲ ਹੋਈ। ਇਥੇ ਦਾ ਬਾਜ਼ਾਰ ਵੀ ਵੇਖਿਆ। ਪਿੰਡ ਦਾ ਦ੍ਰਿਸ਼ ਸੋਹਣਾ, ਸਫ਼ਾਈ ਤਾਂ ਸਿਫ਼ਤ ਕਰਨ ਵਾਲੀ ਹੈ। ਪਿੰਡ ਦਾ ਬਾਜ਼ਾਰ ਇਥੋਂ ਦੇ ਵੱਡੇ ਸ਼ਹਿਰਾਂ ਨਾਲੋਂ ਸ਼ਾਨਾਂ-ਮੱਤਾ। ਸਟੋਰਾਂ ਵਿਚ ਕੋਈ ਰੌਲਾ ਰੱਪਾ ਨਹੀਂ। ਵਸਤਾਂ ਲਵੋ, ਕਾਊਂਟਰ ਤੇ ਆਵੋ, ਪੈਸੇ ਦੇਵੋ, ਚਿਟ ਪਕੜੋ ਤੇ ਬਾਹਰ ਕੋਈ ਰੌਲਾ ਰੱਪਾ ਨਹੀਂ। ਵਸਤਾਂ ਦੇ ਭਾ ਨਿਸ਼ਚਿਤ ਹਨ। ਕੋਈ 'ਰੈਤ ਛੈਤ" ਲਈ ਵਾਵੇਲਾ ਨਹੀਂ। ਪਾਰਕਿੰਗ ਨਿਸ਼ਚਿਤ ਥਾਂ ਤੇ। ਫਿਰ ਸ਼ਾਪਿੰਗ। ਲਓ ਜੀ-ਸੰਤ ਤਾਰਾ ਸਿੰਘ 'ਅਨਜਾਣ' ਹੁਰਾਂ ਨੇ ੨੩-੫-੯੯ ਨੂੰ ਵਾਪਿਸ ਪਰਤਣਾ ਸੀ। ਅਸੀਂ ਦੋਹਾਂ ਗਿਟਮਿਟ ਕਰ ਲਈ ਕਿ ਵਾਪਸ ਇਕੱਠਿਆਂ ਪਰਤ ਜਾਣਾ ਹੈ। ਜਗਦੀਸ਼ 'ਵਰਿਆਮ' ਜੀ ਬਥੇਰਾ ਆਖਣ "ਵਦੇਸ਼ ਬਾਰ-ਬਾਰ ਨਹੀਂ ਆਇਆ ਜਾਂਦਾ 'ਪੰਛੀ' ਜੀ ਤੁਸੀਂ ਮੇਰੇ ਨਾਲ ਰਹੋ।" 'ਅਨਜਾਣ' ਜੀ ਕਿਸੇ ਆਪਣੇ ਅਜ਼ੀਜ਼ ਨੂੰ ਆਖ ਸੀਟਾਂ ਬੁੱਕ ਕਰ ਲਈਆਂ ਤੇ ਮੈਨੂੰ ਆਖਣ ਲੱਗੇ-"ਬਥੇਰਾ ਆਖਣਗੇ... ਹਾਂ ਹੂੰ ਕਰ ਛੱਡਿਆ ਜੇ। ਇਹ ਤਾਂ ਸੀਟ ਕੈਂਸਲ ਕਰਵਾਣ ਤੱਕ ਵੀ ਜਾਣਗੇ।" ਮੈਂ ਪੱਕਾ ਹੋ ਗਿਆ। ਖੈਰ ੨੨-੫-੯੯ ਦੀ ਰਾਤ ਬੇਟੀਆਂ ਕੋਲ ਗੁਜ਼ਾਰ ਤੜਕੇ ਤਿਆਰ ਹੋ ਲੰਡਨ ਵੱਲ ਤਿਆਰ ਹੋ ਕਾਰ ਸਵਾਰ ਹੋਏ, 'ਜਗਦੀਸ਼' ਜੀ ਦੇ ਦਾਮਾਦ ਬੇਟੇ ਦੀ ਡਰਾਈਵਿੰਗ ਕਮਾਲ ਦੀ ਸੀ। ਰਾਹ ਦੀਆਂ ਰੰਗੀਆਂ ਮਾਣਦੇ ਪੁੱਜ ਗਏ ਹੀਥਰੋ ਏਅਰ ਪੋਰਟ ਤੇ। ਇਥੇ ਹੀ 'ਵਰਿਆਮ' ਜੀ ਨੂੰ ਮਿਲਣ ਵਾਲੇ ਕੋਈ ਵਿਦਵਾਨ ਸੱਜਣ ਮਿਲੇ। ਉਹਨਾਂ ਨਾਲ ਸਹਿਜਮਤੇ ਵਿਚ ਇਹ ਵਿਚਾਰ ਵਟਾਂਦਰਾ ਕਰਦੇ ਰਹੇ। ਮੈਂ ਤੇ 'ਅਨਜਾਣ' ਮਸਤ ਹੋ ਸੁਣਦੇ ਰਹੇ। ਇੰਨੇ ਨੂੰ ਸੁਲੱਖਣ ਸਿੰਘ ਜੰਡੂ ਦਾ ਟੈਲੀਫੋਨ ਮਿਲਿਆ। ਉਸ ਪਿਆਰ ਨਾਲ ਆਖਿਆ 'ਪੰਛੀ' ਜੀ ਹੋਰ ਰਹਿੰਦੇ। ਲੰਡਨ ਦੀਆਂ ਸੈਰਾਂ ਕਰਵਾਂਦੇ। ਮੈਂ ਧੰਨਵਾਦ ਕੀਤਾ। 'ਅਨਜਾਣ' ਜੀ ਨਾਲ ਕੁਝ ਚਿਰ ਵਿਹਾਰਕ ਬਾਤਾਂ ਕਰਦੇ ਰਹੇ। ਉਦੋਂ ਨੂੰ ਫਲਾਈਟ ਦਾ ਸਮਾਂ ਹੋ ਗਿਆ। ਸਮਾਨ ਚੈਕ ਹੋ ਨਾਲ ਹੀ ਸਾਨੂੰ ਵੀ ਟੋਹ ਟਹੀਆ ਹੋਇਆ। ਧੰਨ ਸਤਿਗੁਰੂ, ਧੰਨ ਸਤਿਗੁਰੂ ਕਰਦਿਆਂ ਹਵਾਈ ਜਹਾਜ਼ ਵਿਚ ਸਵਾਰ ਹੋਏ, ਆਮਾਨ ਹਵਾਈ ਅੱਡੇ ਤੇ ੪ ਕੁ ਘੰਟਿਆਂ ਦਾ ਅਟਕਾ ਤੇ ਫੇਰ ਫਲਾਈਟ ਸਵੇਰੇ ਅੰਮ੍ਰਿਤ ਵੇਲੇ ਦਿੱਲੀ ਏਅਰਪੋਰਟ ਤੇ ਆ ਉਤਰੇ। ਸਮੇਂ ਅਨੁਸਾਰ ਸੰਤ ਤਾਰਾ ਸਿੰਘ 'ਅਨਜਾਣ' ਜੀ ਦੇ ਸਪੁੱਤਰ ਤੇ ਮੇਰਾ ਬੇਟਾ ਸੁਰਜੀਤ ਬਰਨਾਲਾ ਸਾਡੀ ਉਡੀਕ ਵਿਚ ਸਨ। ਬੜੇ ਪਿਆਰ ਨਾਲ 'ਅਨਜਾਣ' ਤੋਂ ਵਿਛੜੇ ਤੇ ਬੱਸ ਸਟੈਂਡ ਦੀ ਬੱਸ ਲਈ ਤੇ ਮੁਹਾਲੀ ਸ਼ਾਮ ਨੂੰ ਪੁੱਜ ਗਏ। ਮੇਰੇ ਲਈ ਇਹ ਯਾਤਰਾ ਸੁਪਨਮਈ ਹੀ ਸਮਝੋ। ਸਤਿਗੁਰੂ ਦੀ ਸੰਗਤ, ਸੰਗਤ ਦਾ ਸੇਵਾ, ਸਤਿਕਾਰ, ਪਿਆਰ ਇਉਂ ਲੱਗਾ ਜਿਵੇਂ ਅੱਖ ਦੇ ਫੋਰੇ ਇਹ ਸਮਾਂ ਬੀਤ ਗਿਆ। ਇਹੋ ਜਿਹਾ ਸਮਾਂ ਬੜੇ ਭਾਗਾਂ ਨਾਲ ਹੀ ਮਿਲਦਾ ਹੈ। ਯਾਤਰਾ ਤਾਂ ਲੋਕ ਬਥੇਰੀਆਂ ਕਰਦੇ ਹਨ। ਪਰ 'ਪੰਛੀ' ਦਾ ਇੰਗਲੈਂਡ ਰਿਟਰਨ ਹੋ ਜਾਣਾ ਤਾਂ ਸਤਿਗੁਰੂ ਦੀ ਆਪਾਰ ਕ੍ਰਿਪਾ ਹੀ ਹੈ। ਇਹ ਉਪਕਾਰ ਭੁਲਿਆ ਨਹੀਂ ਜਾ ਸਕਦਾ।

ਸੁਪਨਮਈ ਇਹ ਯਾਤਰਾ ਸਦਾ ਰਹੇਗੀ ਯਾਦ  
'ਪੰਛੀ' ਵੀ ਸੁਖ ਵਸੇਗਾ, ਦੁਨੀਆਂ ਰਹੂ ਆਬਾਦ। ●

# ਖ਼ਬਰਨਾਮਾ

## ਮਾਸਟਰ ਦਰਸ਼ਨ ਸਿੰਘ ਨੂੰ ਪੁਰਸਕਾਰ

ਨਾਮਧਾਰੀ ਵਿਦਿਅਕ ਜਥੇ ਵੱਲੋਂ ਹਰ ਸਾਲ ਦਿੱਤਾ ਜਾਣ ਵਾਲਾ ਅਹਿਮ ਪੁਰਸਕਾਰ 'ਆਸ਼ੀਰਵਾਦ' ਇਸ ਸਾਲ ਜਥੇ ਦੇ ਸਾਲਾਨਾ ਸਮਾਗਮ ਹਿੰਮਤਪੁਰਾ ਵਿਖੇ ਗੁਰਬਾਣੀ ਦੇ ਸ਼ੁਧ ਉਚਾਰਣ ਅਤੇ ਅਰਥਾਂ ਦੇ ਵਿਦਵਾਨ ਮਾਸਟਰ ਦਰਸ਼ਨ ਸਿੰਘ ਜੀ ਨੂੰ ਦਿੱਤਾ ਗਿਆ। ਆਪਣੇ ਜੀਵਨ ਵਿਚ ਮਾਸਟਰ ਜੀ ਨੇ ਆਦਿ ਅਤੇ ਦਸਮ ਬਾਣੀ ਦੇ ਪਾਠ ਮੁਕਾਬਲਿਆਂ ਵਿਚੋਂ ਕਈ ਇਨਾਮ ਜਿੱਤੇ ਹਨ। ਨਾਮਧਾਰੀ ਵਿਦਿਅਕ ਜਥੇ ਨਾਲ ਜਨਮ ਤੋਂ ਜੁੜੇ ਮਾਸਟਰ ਦਰਸ਼ਨ ਸਿੰਘ ਜੀ ਕਿੱਤੇ ਵੱਲੋਂ ਅਧਿਆਪਕ ਹਨ। ਅੱਜ ਕੱਲ੍ਹ ਆਪ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਨਾਲ ਸੰਬੰਧਿਤ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਭਰੋਸੇਮੰਦ ਨਿਕਟਵਰਤੀ ਹਜ਼ੂਰੀ ਸੇਵਕ ਹਨ। ਆਸਾ ਜੀ ਵਾਰ ਦੇ ਢੋਲਕੀ ਛੈਣਿਆਂ ਵਾਲੇ ਕੀਰਤਨ ਦੀ ਵੀ ਅਗਵਾਈ ਕਰਦੇ ਹਨ। ਅਕੈਡਮੀ ਦੇ ਬੱਚਿਆਂ ਨੂੰ ਪਾਠ, ਕੀਰਤਨ ਅਤੇ ਹੋਰ ਮੁਕਾਬਲਿਆਂ ਲਈ ਯੋਗ ਬਣਾਉਂਦੇ ਹਨ। ਮਿਠ ਬੋਲੜੇ ਨਿਮਰ, ਸਿਦਕਵਾਨ ਅਤੇ ਸੰਤੋਖੀ ਮਾਸਟਰ ਦਰਸ਼ਨ ਸਿੰਘ ਜੀ ਲੋਕਾਂ ਦੇ ਮਨਾਂ ਵਿਚ ਅੱਗੇ ਹੀ ਸਤਿਕਾਰ ਬਣਾਈ ਬੈਠੇ ਹਨ। ਸ੍ਰੀ ਸਤਿਗੁਰੂ ਜੀ ਦੇ ਪਾਵਨ ਕਰ ਕਮਲਾਂ ਦੁਆਰਾ ਉਨ੍ਹਾਂ ਨੂੰ ਪੁਰਸਕਾਰ ਦਿੱਤਾ ਜਾਣਾ ਉਨ੍ਹਾਂ ਦੇ ਇਸ ਸਤਿਕਾਰ ਤੇ ਇਲਾਹੀ ਮੋਹਰ ਹੈ। ਵਧਾਈਆਂ।

## ਬੀਬੀ ਨਰਿੰਦਰ ਕੌਰ ਜੀ ਨੂੰ ਆਸ਼ੀਰਵਾਦ ਪੁਰਸਕਾਰ

ਧਰਮਪੁਰਾ ਮੋਗਾ ਵਿਚ ਹੋਏ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੇ ਸਾਲਾਨਾ ਸਮਾਗਮ ਵਿਚ ਬੀਬੀ ਨਰਿੰਦਰ ਕੌਰ ਜੀ ਨੂੰ ਉਤਮ ਪੁਰਸਕਾਰ 'ਆਸ਼ੀਰਵਾਦ' ਨਾਲ ਨਿਵਾਜਿਆ ਗਿਆ। ਇਹ ਪੁਰਸਕਾਰ ਸ੍ਰੀ ਸਤਿਗੁਰੂ ਜੀ ਦੀ ਹੱਥੀਂ ਦਿੱਤਾ ਗਿਆ। ਬੀਬੀ ਜੀ ਕਿਸੇ ਜਾਣ ਪਹਿਚਾਨ ਦੇ ਮੁਥਾਜ ਨਹੀਂ। ਆਪ ਸਤਿਗੁਰੂ ਜੀ ਦੀ ਸਪੁਤਰੀ ਬੀਬਾ ਸਾਹਿਬ ਕੌਰ ਜੀ ਦੇ ਬਚਪਨ ਦੇ ਸਮੇਂ ਵਿਚ ਅਧਿਆਪਕ ਵੀ ਰਹੇ, ਸੇਵਕਾ ਵੀ ਰਹੇ ਅਤੇ ਨਿਗਰਾਨ ਵੀ।

ਆਪ ਦਾ ਇਕ ਐਸੇ ਪਰਿਵਾਰ ਨਾਲ ਸੰਬੰਧ ਹੈ ਜੋ ਸੰਗੀਤ ਸਾਧਨਾ ਵਿਚ ਪ੍ਰਮੁੱਖ ਹੈ। ਸਵਰਗੀ ਸ. ਅਵਤਾਰ ਸਿੰਘ ਤਬਲਾ ਕਲਾਕਾਰ ਅਤੇ ਸ. ਸੁਰਜੀਤ ਸਿੰਘ ਯੂ.ਕੇ. ਦੀ ਭੈਣ ਬੀਬੀ ਨਰਿੰਦਰ ਕੌਰ ਭੈਣੀ ਸਾਹਿਬ ਬੱਚੀਆਂ ਨੂੰ ਸੰਗੀਤ ਸਿੱਖਿਆ ਦਿੰਦੇ ਆ ਰਹੇ ਹਨ। ਆਪ ਦਾ ਭਤੀਜਾ ਧਰਮਬੀਰ ਸਿੰਘ ਯੂ.ਕੇ., ਸਪੁਤਰ ਅੰਮ੍ਰਿਤਪਾਲ ਸਿੰਘ ਅਤੇ ਹਰਪਾਲ ਸਿੰਘ ਅਤੇ ਹੋਰ ਸੰਬੰਧੀ ਵੀ ਸੰਗੀਤ ਨੂੰ ਸਮਰਪਿਤ ਹਨ। ਨੈਰੋਬੀ ਅਫਰੀਕਾ ਵਿਚ ਬਾਪੂ ਸੂਰਤ ਸਿੰਘ ਜੀ ਅਤੇ ਮਾਤਾ ਮਹਿੰਦਰ ਕੌਰ ਦੇ ਘਰ ਜਨਮੇ ਬੀਬੀ ਨਰਿੰਦਰ ਕੌਰ ਜੀ ਨੇ ਲੰਮੇ ਸਮੇਂ ਤੋਂ ਭਾਰਤ ਆ ਕੇ ਗੁਰੂ ਘਰ ਵਿਚ ਸੇਵਾ ਸੰਭਾਲੀ ਹੋਈ ਹੈ। ਆਪ ਜੀ ਦੇ ਪਤੀ ਦੇਵ ਸੰਤ ਜਸਵੰਤ ਸਿੰਘ ਜੀ ਕਲ੍ਹਾ, ਵੀ ਸੇਵਾ ਸਾਧਨਾ ਅਤੇ ਭਗਤੀ ਦੀ ਮੂਰਤੀ ਹਨ। ਬੀਬੀ ਜੀ ਨੂੰ ਸਤਿਗੁਰੂ ਜੀ ਵੱਲੋਂ ਇਸ ਸਨਮਾਨ ਦਿੱਤੇ ਜਾਣ ਤੇ ਸਾਨੂੰ ਜ਼ਾਤੀ ਖੁਸ਼ੀ ਵੀ ਹੈ। ਵਧਾਈਆਂ

-ਜਗਦੀਸ਼ ਸਿੰਘ

## ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦਾ ਜਨਮ ਦਿਵਸ

ਜਲੰਧਰ- ਪੰਜਾਬੀ ਦੇ ਮਹਾਨ ਵਿਦਵਾਨ, 'ਸੂਰਜ ਪ੍ਰਕਾਸ਼' ਗ੍ਰੰਥ ਦੇ ਕਰਤਾ ਮਹਾਂਕਵੀ ਭਾਈ ਸੰਤੋਖ ਸਿੰਘ ਦਾ ਜਨਮ ਦਿਹਾੜਾ ਬੜੇ ਉਤਸ਼ਾਹ ਨਾਲ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ ਜਲੰਧਰ ਵਿਚ ਮਨਾਇਆ ਗਿਆ। ਇਹ ਸਮਾਗਮ ਮਹਾਂਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ ਜਲੰਧਰ ਵੱਲੋਂ ਆਯੋਜਿਤ ਕੀਤਾ ਗਿਆ। ਸ: ਸੁਰਜੀਤ ਸਿੰਘ ਮਿਨਹਾਸ ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ ਮੁੱਖ ਮਹਿਮਾਨ ਵਜੋਂ ਸ਼ਾਮਿਲ ਹੋਏ।

ਸ. ਬੇਅੰਤ ਸਿੰਘ ਸਰਹੱਦੀ, ਜਨਰਲ ਸਕੱਤਰ ਯਾਦਗਾਰੀ ਕਮੇਟੀ ਨੇ ਆਏ ਹੋਏ ਵਿਦਵਾਨਾਂ, ਬੁਲਾਰਿਆਂ ਅਤੇ ਸੰਗਤ ਨੂੰ ਜੀ ਆਇਆਂ ਆਖਿਆ ਅਤੇ ਸਟੇਜ ਸੰਚਾਲਨ ਦੀ ਸੇਵਾ ਸਕੱਤਰ ਸ੍ਰੀ ਸੀ.ਐਲ. ਲੱਕੀ ਨੇ ਬਾਖੂਬੀ ਨਿਭਾਈ। 'ਅਸੀਂ ਭਾਰਤੀ ਅਤੇ ਵਿਸ਼ੇਸ਼ ਕਰਕੇ ਪੰਜਾਬੀ ਨਾ-ਸ਼ੁਕਰੇ ਹਾਂ ਕਿਉਂਕਿ ਅਸੀਂ ਆਪਣੇ ਵਿਰਸੇ ਦੀ ਪਛਾਣ ਅਤੇ ਸੰਭਾਲ ਨਹੀਂ ਕਰਦੇ। ਜੇਕਰ ਭਾਈ ਸੰਤੋਖ ਸਿੰਘ ਵਰਗਾ ਲੇਖਕ ਕਿਸੇ ਹੋਰ ਦੇਸ਼ ਵਿਚ ਪੈਦਾ ਹੋਇਆ ਹੁੰਦਾ ਤਾਂ ਸਾਰੀ ਦੁਨੀਆਂ ਵਿਚ ਪ੍ਰਸਿੱਧ ਹੁੰਦਾ।' ਇਹ ਵਿਚਾਰ ਸ: ਜਗਦੀਸ਼ ਸਿੰਘ ਵਰਿਆਮ ਸੰਪਾਦਕ ਮਾਸਿਕ 'ਵਰਿਆਮ' ਅਤੇ ਪ੍ਰਧਾਨ ਪੰਜਾਬੀ ਲੇਖਕ ਸਭਾ, ਜਲੰਧਰ ਨੇ ਪ੍ਰਗਟ ਕੀਤੇ। ਉਨ੍ਹਾਂ ਖੁਸ਼ੀ ਪ੍ਰਗਟ ਕੀਤੀ ਕਿ ਕਿਸੇ ਲੇਖਕ ਦਾ ਜਨਮ ਦਿਨ ਮਨਾਇਆ ਜਾਣ ਲੱਗਾ ਹੈ। ਵਰਿਆਮ ਹੋਰਾਂ, ਭਾਈ ਸਾਹਿਬ ਦੀ ਰਚਨਾ ਵਿਚੋਂ ੧੬ ਮਾਤਰਾਂ ਦਾ ਛੰਦ ਵੀ ਸੁਣਾਇਆ। ਡਾ. ਡੀ.ਬੀ. ਰਾਏ, ਮੁਖੀ ਪੰਜਾਬੀ ਵਿਭਾਗ ਦੋਆਬਾ ਕਾਲਜ ਜਲੰਧਰ ਨੇ ਆਪਣੇ ਵਿਦਵਤਾ ਭਰਪੂਰ ਭਾਸ਼ਨ ਵਿਚ ਕਿਹਾ ਕਿ ਭਾਈ ਸਾਹਿਬ ਦਾ ਨਾਂਅ ਤਾਂ ਅਸੀਂ ਜਾਣਦੇ ਹਾਂ ਪਰ ਉਨ੍ਹਾਂ ਦੇ ਨਾਂਅ ਪਿੱਛੇ ਇਕ ਬਹੁਤ ਵੱਡੀ ਛੁਪੀ ਹੋਈ ਪ੍ਰੰਪਰਾ ਹੈ। ਉਨ੍ਹਾਂ ਦੀ ਰਚਨਾ ਵਿਚ ਲੋਕਧਾਰਾ ਦੇ ਅੰਸ਼ ਹਨ। ਡਾ: ਰਾਏ ਨੇ ਇਹ ਵੀ ਕਿਹਾ ਕਿ ਭਾਈ ਸਾਹਿਬ ਦੀ ਰਚਨਾ ਅਕਾਦਮਿਕ ਅਦਾਰਿਆਂ ਵਿਚ ਦਾਖਲ ਹੋਣੀ ਚਾਹੀਦੀ ਹੈ।

ਨਵੀਂ ਦਿੱਲੀ ਤੋਂ ਆਏ ਸ. ਪਿਆਰਾ ਸਿੰਘ ਐਮ.ਏ. ਜਿਨ੍ਹਾਂ ਨੇ ਭਾਈ ਸੰਤੋਖ ਸਿੰਘ ਬਾਰੇ ਕਾਫ਼ੀ ਖੋਜ ਕੀਤੀ ਹੈ ਨੇ ਮਹਾਂਕਵੀ ਦੇ ਪਰਿਵਾਰਕ ਪਿਛੋਕੜ, ਜਨਮ, ਬੰਸਾਵਲੀ, ਮਿਤੀਆਂ ਸਮੇਤ ਉਨ੍ਹਾਂ ਦੀ ਸਾਰੀ ਰਚਨਾਵਲੀ ਬਾਰੇ ਭਰਪੂਰ ਜਾਣਕਾਰੀ ਦਿੱਤੀ। ਉਨ੍ਹਾਂ ਨੇ ਮੌਕੇ ਨਾਲ ਸੰਬੰਧਿਤ ਕਵਿਤਾ ਵੀ ਪੜ੍ਹੀ। ਭਾਈ ਸੰਤੋਖ ਸਿੰਘ ਜੀ ਦੇ ਵੇਲੇ ਦੀ ਸਮਾਜਿਕ, ਧਾਰਮਿਕ ਅਤੇ ਆਰਥਿਕ ਦਸ਼ਾ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਉਨ੍ਹਾਂ ਨੂੰ ਰਾਜ ਦਰਬਾਰ ਦੀ ਸਰਪ੍ਰਸਤੀ ਪ੍ਰਾਪਤ ਸੀ। ੧੦ ਸਾਲ ਦੀ ਕਰੜੀ ਮਿਹਨਤ ਸਦਕਾ ੧੦ ਗੁਰੂਆਂ ਦਾ ਜੀਵਨ ਬਿਰਤਾਂਤ ਪੂਰਾ ਕਰਕੇ ਉਨ੍ਹਾਂ ਨੇ ਮਹਾਨ ਦੇਣ ਦਿੱਤੀ। ਇਸ ਮੌਕੇ 'ਤੇ ਸਥਾਪਨਾ ਕਮੇਟੀ ਵੱਲੋਂ ਸ. ਸੁਰਜੀਤ ਸਿੰਘ ਮਿਨਹਾਸ, ਸ. ਜਗਦੀਸ਼ ਸਿੰਘ ਵਰਿਆਮ, ਡਾ. ਡੀ.ਬੀ. ਰਾਏ ਅਤੇ ਵਿਸ਼ੇਸ਼ ਕਰਕੇ ਸ. ਪਿਆਰਾ ਸਿੰਘ ਦਿੱਲੀ ਨੂੰ ਸਨਮਾਨਿਤ ਕੀਤਾ ਗਿਆ।

# ਬੀਬੀ ਮਨਜੀਤ ਕੌਰ



ਨਾਮਧਾਰੀ ਗੁਰਦੁਆਰਾ ਬਰਮਿੰਘਮ ਦੇ ਜਨਰਲ ਸਕੱਤਰ ਸ. ਸਰਜੀਤ ਸਿੰਘ ਚਾਨਾ ਦੀ ਹੋਣਹਾਰ ਸਪੁਤਰੀ ਬੀਬੀ ਮਨਜੀਤ ਕੌਰ ਦੇਵਗਣ, ਯੂ.ਕੇ. ਦੇ ਰੱਖਿਆ ਮੰਤਰਾਲੇ ਅਧੀਨ ਮਿਲਟਰੀ ਹਵਾਈ ਜਹਾਜ਼ ਅਤੇ ਹਵਾਈ ਢਾਂਚੇ ਬਣਾਉਣ ਵਾਲੇ ਵਿਭਾਗ ਵਿਚ ਸਾਲਮੇਸਬਰੀ ਹਵਾਈ ਅੱਡੇ ਤੇ ਸਿਸਟਮ ਐਨਜੀਨਅਰ ਨਿਯੁਕਤ ਹੋਈ ਹੈ।

ਉਸ ਦੇ ਕਾਰਜ ਵਿਚ ਮਿਲਟਰੀ ਹਵਾਈ ਜਹਾਜ਼ਾਂ ਨੂੰ ਡੀਜ਼ਾਈਨ ਕਰਨਾ ਅਤੇ ਵਿਕਾਸ ਕਰਨਾ ਵੀ ਸ਼ਾਮਿਲ ਹੈ ਅਤੇ ਪਾਇਲਟਾਂ ਨੂੰ ਇਕ ਤਕਨਾਲੋਜੀ (Virtual Reality Stimulation Technology) ਦੁਆਰਾ ਸਿਖਲਾਈ ਦੇਣਾ ਵੀ ਹੈ।

ਆਪਣੇ ਸ਼ਾਨਦਾਰ ਵਿਦਿਅਕ ਜੀਵਨ ਵਿਚ ਸਕੂਲ ਸਮੇਂ ਤੋਂ ਹੀ ਮਨਜੀਤ ਕੌਰ ਪੜ੍ਹਾਈ ਵਿਚ ਸਦਾ ਉਪਰ ਹੀ ਉਪਰ ਰਹੀ ਹੈ। ਸਕੂਲ ਕਾਲਜ ਯੂਨੀਵਰਸਿਟੀਆਂ ਵਿਚ ਉਸ ਨੇ ਲਗਾਤਾਰ ਇੰਜੀਨੀਅਰਿੰਗ ਵਿਚ ਸਦਾ ਸਿਖਰ ਦੀਆਂ ਪੁਜ਼ੀਸ਼ਨਾਂ ਲਈਆਂ ਮੌਜੂਦਾ ਜਾਬ ਵਾਸਤੇ ਵੀ ਉਹ ੩੦੦ ਬਿਨੈਕਾਰਾਂ ਵਿਚੋਂ ਉਪਰਲੇ ਪੰਜਾਂ ਵਿਚ ਆਈ ਜੋ ਚੁਣੇ ਜਾਣੇ ਸਨ।

ਬੀਬੀ ਮਨਜੀਤ ਕੌਰ ਨੇ ਜ਼ਿਆਦਾ ਪੜ੍ਹਾਈ ਵਿਆਹ ਤੋਂ ਬਾਅਦ ਹੀ ਕੀਤੀ। ਮਨਜੀਤ ਕੌਰ ਦਾ ਅਨੰਦ ਕਾਰਜ ਪਰੈਸਟਨ ਦੇ ਸ. ਗੁਰਪ੍ਰੀਤ ਸਿੰਘ ਦੇਵਗਣ ਨਾਲ ਹੋਇਆ ਹੈ। ਬੀਬੀ ਦੇ ਸਹੁਰਾ ਸਾਹਿਬ ਸ. ਰਛਪਾਲ ਸਿੰਘ ਦੇਵਗਣ ਅਤੇ ਸਸ ਮਾਤਾ ਬੀਬੀ ਸੁਖਬੀਰ ਕੌਰ ਲੁਧਿਆਣਾ ਨਿਵਾਸੀ ਹਨ।

ਬੀਬੀ ਜੀ ਦੇ ਪੇਕੇ ਪਰਿਵਾਰ ਦਾ ਪਿਛਲਾ ਪਿੰਡ ਜ਼ਿਲ੍ਹਾ ਜਲੰਧਰ ਵਿਚ ਚਿਚਰਾੜੀ ਹੈ ਜਿਥੋਂ ਦੇ ਨਾਮਧਾਰੀਏ ਇੰਜੀਨੀਅਰਿੰਗ ਵਿਚ ਮਸ਼ਹੂਰ ਹਨ। ਬੀਬੀ ਦੇ ਦਾਦਾ ਜੀ ਸ. ਧਰਮ ਸਿੰਘ ਚਾਨਾ ਹਨ ਜੋ ਅੱਜ ਕੱਲ੍ਹ ਬਰਮਿੰਘਮ ਹੀ ਨਿਵਾਸ ਰੱਖਦੇ ਹਨ ਅਤੇ ਨਾਨਾ ਜੀ ਸ. ਪ੍ਰੀਤਮ ਸਿੰਘ ਮਠਾੜੂ ਲੰਡਨ ਨਿਵਾਸੀ ਹਨ। ਐਸੀ ਕਲਾਵੰਤ ਬੀਬੀ ਜੀ ਦੇ ਮਾਤਾ ਜੀ ਦਾ ਨਾਮ ਲਿਖਣਾ ਵੀ ਬਹੁਤ ਜ਼ਰੂਰੀ ਹੈ। ਇਸ ਭਾਗਾਂ ਭਰੀ ਮਾਤਾ ਦਾ ਨਾਮ ਹੈ ਬੀਬੀ ਰਵਿੰਦਰ ਕੌਰ।

ਮਨਜੀਤ ਦੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਅਪਾਰ ਸ਼ਰਧਾ ਹੈ ਅਤੇ ਨਾਮਧਾਰੀ ਜੀਵਨ ਦਰਸ਼ਨ ਨੂੰ ਅਪਣਾਈ ਹੋਈ ਹੈ। ਬੀਬੀ ਮਨਜੀਤ ਕੌਰ ਇਸ ਗੱਲ ਦੀ ਜ਼ਿੰਦਾ ਮਿਸਾਲ ਹੈ ਕਿ ਮਨੁੱਖ ਅਕਾਸ਼ ਵਿਚ ਭਾਵੇਂ ਉਚੀਆਂ ਤੋਂ ਉੱਚੀਆਂ ਉਡਾਰੀਆਂ ਲਾਵੇ ਪਰ ਉਹਦਾ ਧਰਤੀ ਨਾਲ ਸੰਪਰਕ ਕਾਇਮ ਰਹਿਣਾ ਚਾਹੀਦਾ ਹੈ। ਆਪਣੀ ਸਭਿਅਤਾ ਤੇ ਰਹੁ ਰੀਤਾਂ ਤੇ ਕਾਇਮ ਰਹਿੰਦਿਆਂ ਖੁਲ੍ਹੇ ਡੁਲੇ ਸਮਾਜ ਵਿਚ ਆਪਣੀ ਸਨਮਾਨਯੋਗ ਥਾਂ ਬਣਾਉਣੀ ਬਹੁਤ ਵੱਡੀ ਗੱਲ ਹੈ ਇਹ ਸਤਿਗੁਰੂ ਦੀ ਕਿਰਪਾ ਤੋਂ ਬਗੈਰ ਸੰਭਵ ਨਹੀਂ। ਨਿਰਸੰਦੇਹ ਜਿਥੇ ਬੀਬੀ ਦੇ ਮਾਪਿਆਂ ਨੂੰ ਆਪਣੀ ਬੱਚੀ ਦੀ ਪ੍ਰਾਪਤੀਆਂ ਤੇ ਮਾਨ ਹੈ ਉਥੇ ਹੋਰ ਬੱਚੀਆਂ ਵਾਸਤੇ ਵੀ ਬੀਬੀ ਦੀਆਂ ਪ੍ਰਾਪਤੀਆਂ ਪ੍ਰੇਰਨਾ ਦਾ ਸ੍ਰੋਤ ਹਨ।

## ਜਸਵਿੰਦਰ ਸਿੰਘ ਯੂ.ਕੇ. ਵਿਚ ਸਨਮਾਨਤ

ਮਿਡਲੈਂਡ ਯੂ.ਕੇ. ਵਿਚ ਇਤਿਹਾਸ ਖੋਜੀ ਸ. ਜਸਵਿੰਦਰ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਗਿਆ। ਸੰਤ ਵਾਸਦੇਵ ਸਿੰਘ ਭਮਰਾ ਵੁਲਵਰਹੈਂਪਟਨ ਜੀ ਦੀ ਪਹਿਲ ਕਦਮੀਂ ਤੇ ਮਿਤਰ ਮੰਡਲ ਦੇ ਸਹਿਯੋਗ ਨਾਲ ਜਸਵਿੰਦਰ ਸਿੰਘ ਜੀ ਨੂੰ ਖੋਜ ਦੇ ਕੰਮ ਵਿਚ ਸਹਿਯੋਗ ਦੇਣ ਵਾਸਤੇ ਅਤੇ ਰਿਕਾਰਡ ਸਾਂਭਣ ਵਾਸਤੇ ਕੰਪਿਊਟਰ ਅਤੇ ਹੋਰ ਚੀਜ਼ਾਂ ਮੁਹੱਈਆ ਕਰਨ ਵਾਸਤੇ ਭਾਰੀ ਸਹਾਇਤਾ ਦਿੱਤੀ ਗਈ। ਮਿਤਰ ਮੰਡਲ ਵੱਲੋਂ ਇਕ ਸਨਮਾਨ ਸਮਾਗਮ ਬਰਮਿੰਘਮ ਦੇ ਇਕ ਰੈਸਟੋਰੈਂਟ ਵਿਚ ਕੀਤਾ ਗਿਆ ਅਤੇ ਇਕ ਸਨਮਾਨ ਨਾਮਧਾਰੀ ਗੁਰਦੁਆਰਾ ਬਰਮਿੰਘਮ ਵਿਚ ਵੀ ਕੀਤਾ ਗਿਆ। ਇਕ ਲੇਖਕ ਅਤੇ ਖੋਜੀ ਦੀ ਪ੍ਰਤਿਭਾ ਨੂੰ ਸਨਮਾਨ ਦੇਣ ਤੇ ਅਸੀਂ ਪ੍ਰਬੰਧਕਾਂ ਅਤੇ ਸ. ਜਸਵਿੰਦਰ ਸਿੰਘ ਜੀ ਨੂੰ ਵਧਾਈ ਦਿੰਦੇ ਹਾਂ।

## ਬੀਬੀ ਨਰਿੰਦਰ ਕੌਰ (ਦਿਲੀ) ਸਕੱਤਰ ਨਿਯੁਕਤ

ਬੀਬੀ ਨਰਿੰਦਰ ਕੌਰ ਦਿਲੀ ਇਸਤਰੀ ਨਾਮਧਾਰੀ ਵਿਦਿਅਕ ਜੱਥੇ ਦੇ ਨਵੇਂ ਸਕੱਤਰ ਥਾਪੇ ਗਏ ਹਨ। ਇਹ ਐਲਾਨ ਹਿਮਤਪੁਰਾ ਮੋਗਾ ਵਿਚ ਜੱਥੇ ਦੇ ਸਾਲਾਨਾ ਸਮਾਗਮ ਵਿਚ ਕੀਤਾ ਗਿਆ। ਬੀਬੀ ਸੁਖਜੀਤ ਕੌਰ ਪ੍ਰਧਾਨ ਜੀ ਦੇ ਇਕ ਬਿਆਨ ਅਨੁਸਾਰ ਇਨ੍ਹਾਂ ਨੂੰ ਦਿਲੀ ਦੇ ਜੱਥੇ ਵਾਸਤੇ ਕੀਤੀਆਂ ਸੇਵਾਵਾਂ, ਲਗਨ ਤੇ ਮਿਹਨਤ ਨਾਲ ਕੀਤੇ ਕੰਮਾਂ ਕਰਕੇ ਇਸ ਅਹੁਦੇ ਨਾਲ ਸਨਮਾਨਿਆ ਗਿਆ।

ਬੀਬੀ ਜੀ ਸ. ਸਰਦਾਰਾ ਸਿੰਘ ਵਿਸ਼ਨੂੰ ਗਾਰਡਨ ਹੋਰਾਂ ਦੀ ਜੀਵਨ ਸਾਥਣ ਅਤੇ ਨਾਮਧਾਰੀ ਪੰਥ ਦੇ ਮਸ਼ਹੂਰ ਪਰਚਾਰਕ ਜਥੇਦਾਰ ਸੇਵਾ ਸਿੰਘ ਜੀ ਦਿਲੀ ਵਾਲਿਆਂ ਦੀ ਸਯੋਗ ਸਪੁਤਰੀ ਹਨ।

## ਲਾਲ ਕਿਲੇ ਵਿਚ ਕੂਕਾ ਅੰਦੋਲਨ ਤੇ ਪ੍ਰਦਰਸ਼ਨੀ

ਭਾਰਤ ਦੇ ਆਜ਼ਾਦੀ ਦਿਨ (੧੫ ਅਗਸਤ) ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਦਿੱਲੀ ਦੇ ਲਾਲ ਕਿਲੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ, 'ਆਰਕੀਉਲੋਜੀਕਲ ਸਰਵੇ ਆਫ ਇੰਡੀਆ' ਵਿਭਾਗ ਵਲੋਂ ਰਾਸ਼ਟਰ-ਪਿਤਾਮਾ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ' ਅਤੇ 'ਕੂਕਾ ਅੰਦੋਲਨ' ਤੇ ਆਧਾਰਿਤ ਇਕ ਵਿਸ਼ੇਸ਼ ਪ੍ਰਦਰਸ਼ਨੀ "ਸਵਤੰਤਰਤਾ ਸੰਗ੍ਰਾਮ ਸੰਗ੍ਰਾਹਲਯ" (ਅਜਾਇਬ ਘਰ) ਵਿਖੇ ਲਗਾਈ ਗਈ।

੯ ਅਗਸਤ ੧੯੯੯ ਨੂੰ ਇਸ ਪ੍ਰਦਰਸ਼ਨੀ ਦਾ ਉਦਘਾਟਨ ਵਿਭਾਗ ਦੇ ਡਾਇਰੈਕਟਰ ਜਨਰਲ ਸ੍ਰੀ ਅਜੈ ਸ਼ੰਕਰ (ਆਈ.ਏ.ਐਸ.) ਅਤੇ ਸਕੱਤਰ ਭਾਰਤ ਸਰਕਾਰ ਵਲੋਂ ਕੀਤਾ ਗਿਆ।

ਭਾਰਤ ਦਾ ਲਾਲ ਕਿਲਾ, ਜਿਹੜਾ ਕਿ ਸਦਾ ਹੀ ਹਿੰਦੋਸਤਾਨ ਦੇ ਇਤਿਹਾਸ ਦੀ ਗਾਥਾ ਸੁਣਾਉਂਦਾ ਆਇਆ ਹੈ, ਉਸਦੇ ਅੰਦਰ ਹੀ ਅੰਗਰੇਜ਼ ਸਰਕਾਰ ਵਿਰੁੱਧ ਹੋਏ ਸੁਤੰਤਰਤਾ ਦੇ ਸੰਗਰਾਮ ਅਤੇ ਉਸਦੇ ਘੁਲਾਟੀਆਂ ਨੂੰ ਯਾਦ ਕਰਨ ਦਾ ਇਕ ਵਧੀਆ ਤਰੀਕਾ "ਸਵਤੰਤਰਤਾ ਸੰਗ੍ਰਾਮ ਸੰਗ੍ਰਾਹਲਯ" (ਅਜਾਇਬ ਘਰ) ਹੈ। ਇਸ ਅਜਾਇਬ ਘਰ ਵਿਚ ਹੀ ਇਕ ਬਹੁਤ ਸੁੰਦਰ ਤੇ ਅਕਰਸ਼ਕ "ਕੂਕਾ ਅੰਦੋਲਨ" ਨਾਲ ਸੰਬੰਧਿਤ ਗੈਲਰੀ ਤਿਆਰ ਕੀਤੀ ਗਈ। ਮਿਊਜ਼ੀਅਮ ਦੇ ਮੁਖੀ ਸ੍ਰੀ ਕਮਲ ਕਿਸ਼ੋਰ ਸ਼ਰਮਾ ਦੀ ਅਣਥਕ ਕੋਸ਼ਿਸ਼ ਨਾਲ ਇਸ ਪ੍ਰਦਰਸ਼ਨੀ ਨੂੰ ਮਿਊਜ਼ੀਅਮ ਦਾ ਮੁੱਖ ਆਕਰਸ਼ਕ ਕੇਂਦਰ ਬਣਾਇਆ ਗਿਆ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਸੂਬਾ ਸਰਬਜੀਤ ਸਿੰਘ ਜੀ ਨੇ ਅਤੇ ਸੰਤ ਹਰਪਾਲ ਸਿੰਘ ਜੀ ਨੇ ਸਤਿਗੁਰੂ ਜੀ ਦੀ ਆਗਿਆ ਨਾਲ ਇਤਿਹਾਸਕ ਤਸਵੀਰਾਂ ਵਿਸ਼ੇਸ਼ ਤੌਰ ਤੇ ਉਪਲਬਧ ਕਰਵਾਈਆਂ ਅਤੇ ਬੜਾ ਉਤਸ਼ਾਹ ਦਿਖਾਇਆ। ਇਨ੍ਹਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚੀਨੀ ਘੋੜੀ ਤੇ ਸਵਾਰ ਵਾਲੀ ਤਸਵੀਰ, ਅਤੇ ਉਨ੍ਹਾਂ ਦੇ ਜੀਵਨ ਤੋਂ ਇਲਾਵਾ ਕੂਕਿਆਂ ਦੀਆਂ ਕੁਰਬਾਨੀਆਂ ਦੀਆਂ ਤਸਵੀਰਾਂ ਅਤੇ ਹਿੰਦੋਸਤਾਨ ਦੇ ਆਜ਼ਾਦੀ ਘੁਲਾਟੀਆਂ ਤੇ ਦੇਸ਼-ਭਗਤਾਂ ਦੀਆਂ ਤਸਵੀਰਾਂ ਵੀ ਦਿਖਾਈਆਂ ਗਈਆਂ।

ਇਹ ਪ੍ਰਦਰਸ਼ਨੀ ਸਤਿਗੁਰੂ ਜਗਜੀਤ ਸਿੰਘ ਦੀ ਦੇਸ਼ ਨੂੰ, ਵਿਸ਼ਵ ਵਿਚ ਫੈਲੇ ਦੇਸ਼ ਭਗਤ ਅਤੇ ਨਾਮਧਾਰੀ ਪੰਥ ਨੂੰ ਅਤੇ ਦੇਸ਼-ਵਾਸੀਆਂ ਨੂੰ ਇਕ ਅਨੁਪਮ ਦੇਣ ਹੈ। ਇਸ ਪ੍ਰਦਰਸ਼ਨੀ ਨੂੰ ਦਿੱਲੀ ਦੇ ਨਾਮਧਾਰੀ ਸਿੱਖਾਂ ਤੇ ਦੇਸ਼ ਦੇ ਵੱਖ-ਵੱਖ ਕੋਨਿਆਂ ਤੋਂ ਆਏ ਹੋਏ ਲੋਕਾਂ ਨੇ ਅਤੇ ਦਿੱਲੀ ਦੇ ਲੋਕਾਂ ਨੇ ਬੜੇ ਉਤਸ਼ਾਹ ਨਾਲ ਦੇਖਿਆ।

ਇਸ ਪ੍ਰਦਰਸ਼ਨੀ ਨੂੰ ਸਫਲ ਬਣਾਉਣ ਲਈ ਸੰਤ ਰਛਪਾਲ ਸਿੰਘ ਜੀ ਅਤੇ ਸਰਪੰਚ ਸੁਖਜੀਤ ਸਿੰਘ ਜੀ ਨੂੰ ਭੈਣੀ ਸਾਹਿਬ ਤੋਂ ਉਚੇਚੇ ਤੌਰ ਤੇ ਦਿੱਲੀ ਭੇਜਿਆ ਗਿਆ। ਇਨ੍ਹਾਂ ਤੋਂ ਇਲਾਵਾ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹੰਸਪਾਲ ਜੀ ਦਿੱਲੀ ਤੋਂ ਸੂਬਾ ਸੁਖਦੇਵ ਸਿੰਘ ਜੀ, ਸੂਬਾ ਅਰਵਿੰਦਰ ਸਿੰਘ ਜੀ, ਸੰਤ ਸਾਧਾ ਸਿੰਘ ਜੀ, ਸੰਤ ਦਲੀਪ ਸਿੰਘ ਪੰਨਵ ਦੇ ਪ੍ਰੀਵਾਰ, ਨਾਗੀ ਪ੍ਰੀਵਾਰ, ਨਰਾਇਣਾ, ਸੰਤ ਰਘੁਵੀਰ ਸਿੰਘ ਵਸੀਰ ਤੇ ਹੋਰ ਸਾਧ ਸੰਗਤ ਨੇ ਬਹੁਤ ਸਹਿਯੋਗ ਦਿੱਤਾ।

-ਸੂਬਾ ਸਰਬਜੀਤ ਸਿੰਘ

## ਪ੍ਰਤੀਕਿਰਿਆ

*ਵਰਿਆਮ ਦੇ ਨਵੇਂ ਪਹਿਰਨ ਨੇ ਮਨ ਮੋਹ ਲਿਆ ਹੈ। ਤੁਸੀਂ ਪਿਛਲੇ ਮਹੀਨੇ ਜੋ ਘੋਸ਼ਣਾ ਕੀਤੀ ਸੀ ਉਹਨੂੰ ਜਲਦੀ ਹੀ ਅਮਲੀ ਰੂਪ ਵਿਚ ਦੇ ਕੇ ਇਕ ਸੁਖਦਾਈ ਅਚੰਭੇ ਵਿਚ ਪਾ ਦਿੱਤਾ ਹੈ। ਪਰਚੇ ਦਾ ਹੁਣ ਵਜੂਦ ਹਰ ਪੱਖੋਂ ਜਾਪਣ ਲੱਗ ਪਿਆ ਹੈ। ਆਪਾਂ ਹੁਣ ਗੁਆਂਢੀਆਂ ਨੂੰ ਯਰਕਾ ਸਕਦੇ ਹਾਂ। ਕਿਉਂ ਜੋ ਬਕੌਲ ਲੇਖਕ "ਜੱਸ ਜੀਵਨ", ਗੁਰੂ ਹਰੀ ਸਿੰਘ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਹਦਾਇਤ ਕੀਤੀ ਸੀ ਕਿ ਜਦੋਂ ਘਰੋਂ ਨਿਕਲੋ, ਇਸ ਤਰ੍ਹਾਂ ਬਣ ਠਣਕੇ ਨਿਕਲੋ ਕਿ ਗੁਆਂਢਣ ਪਈ ਯਰਕੇ!*

-ਸਵਰਨ ਸਿੰਘ ਵਿਰਕ, ਕਰੀਵਾਲਾ (ਸਿਰਸਾ)

* * * * *

*"ਵਰਿਆਮ" ਵਿਚ ਏਨੀ ਸਾਰਥਕ ਵਾਕਫ਼ੀ ਵਾਲਾ ਸਾਹਿਤ ਹੁੰਦਾ ਹੈ ਕਿ ਇਸ ਦੇ ਮੁਕਾਬਲੇ ਤੇ ਅਖਾਉਤੀ ਸਾਹਿਤਕ-ਪਰਚੇ ਬੌਣੇ ਹੋ ਗਏ ਲੱਗਦੇ ਹਨ ਤੁਸਾਂ ਸਾਹਿਤ ਨੂੰ ਸਹੀ ਮਾਅਨਿਆਂ ਵਿਚ 'ਸਾ-ਹਿਤ' ਬਣਾ ਦਿੱਤਾ ਹੈ। ਤੁਸੀਂ ਵਧਾਈ ਦੇ ਹੱਕਦਾਰ ਹੋ। ਹਾਂ-ਪਰ ਸੁਪਨਦੀਪ ਸੰਧੂ ਦਾ ਸਫ਼ਰਨਾਮਾ ਬਚਗਾਨਾ ਜਿਹੀ ਲਿਖਤ ਲੱਗਦੀ ਹੈ। ਵਰਿਆਮ ਤੋਂ ਬਹੁਤ ਪ੍ਰੌੜ ਦਸਤਾਵੇਜ਼ਾਂ ਦੀ ਉਮੀਦ ਕੀਤੀ ਜਾਂਦੀ ਹੈ। ਉਂਝ ਵੀ ਵਰਿਆਮ ਸੰਧੂ ਦੇ ਸਫਰਨਾਮੇ ਤੋਂ ਬਾਅਦ ਸੁਪਨਦੀਪ ਸੰਧੂ ਦਾ ਸਫ਼ਰਨਾਮਾ ਤਾਂ ਇਉਂ ਜਾਪਿਆ, ਜਿਵੇਂ.......?*

*ਗੁਸਤਾਖੀ ਮਾਫ ਵੈਸੇ ਤਾਂ ਤੁਹਾਡੀ ਲੂਣ ਦੀ ਡਲੀ ਵੀ ਸਾਡੇ ਵਾਸਤੇ 'ਮਿਸ਼ਰੀ ਬਰਾਬਰ' ਹੈ।*

-ਅਮਰਜੀਤ ਸਿੰਘ ਸੰਧੂ
੪੨੧-ਦਕੋਹਾ, ਜਲੰਧਰ-੧੪੪੦੨੩

* * * * *

*ਮਜਬੂਰਨ-ਅਗਸਤ 'ਵਰਿਆਮ' ਇੰਜ ਲਗਾ*
*ਫੀਮਾਂ ਫਾਮਾਂ ਜੋੜ ਕੇ 'ਵਰਿਆਮ' ਤਣ ਕੇ ਖਲੋ ਗਿਐ*
*ਪਰ ਪੜਣ ਲਗਿਆ ਇਕ ਬੈਠਕੋਂ ਪਹਿਲਾਂ ਸੰਪੂਰਨ ਹੋ ਗਿਐ*
*ਬ੍ਰਿਟੈਨਿਕਾ ਦਾ (ਗੁਰੂ) ਰਾਮ ਸਿੰਘ ਨਵੇਲਾ ਖੋਜ, ਸੰਪਦਾਕੀ ਦੀ ਥਾਂ,*
*ਚੌਥੀ ਕੂਟ ਬਾਰੇ ਕਲਮ ਦੀ ਨਜ਼ਾਕਤ ਦੇ ਕਿਆ ਕਹਿਣੇ*
*ਚੌਥੀ ਕੂਟ-ਫੋਟੋ ਸਾਹਵੇਂ ਸੰਤੁਲਤ? ਨਹੀਂ-ਸੰਤੁਲਨ,*
*ਸੰਧੂ ਉਠ ਚਾਲੀ ਬੌਤਾ ਬਤਾਲੀ ਕਿਤੇ ਗੁਸਾ ਨਾ ਕਰਿਓ*
*ਪਿਓ ਪੁੱਤਾਂ ਦੀ ਚੰਗੀ ਰੇਸ ਲਵਾ ਰਹੇ ਓ।*
*ਸਵਰਨ ਵਿਰਕ ਚੇਤੇ ਦਾ ਅਮੁਕ ਭੰਡਾਰ*
*ਨੂਰ ਨੂੰ ਦਿਲੀ ਡੂੰਘਾਣਾਂ ਚੋਂ ਯਾਦ ਕੀਤੈ।*
*ਵਿਰਦੀ, ਵਿਰਕ ਬਾਰੇ ਕਿਆ ਕਹਿਣੇ*
*ਸਫ਼ਰੀ ਅੰਦਾਜ਼ ਸ਼ਾਇਰਾਨਾ ਏ*

(ਸਾਧੂ ਸਿੰਘ) ਕਿਸਾਨ, ਰਾਮਪੁਰ ਸਿਰਸਾ

* * * * *

*'ਵਰਿਆਮ' ਦਾ ਸਿਤੰਬਰ ਅੰਕ ਮਿਲਿਆ। ਉਹ ਵੀ ਕੰਪਿਊਟਰਾਈਜ਼ਡ। ਖੁਸ਼ੀ ਹੋਈ। ਹੋਣੀ ਹੀ ਸੀ, ਕਿਉਂਕਿ ਇਹ*

ਸਭ ਤੁਹਾਡੀ ਲਗਨ ਅਤੇ ਮਿਹਨਤ ਦਾ ਫਲ ਹੈ ਜਦੋਂ ਕਿ ਅੱਜ ਦੇ ਦੌਰ ਵਿਚ ਪੰਜਾਬੀ ਕੀ, ਅੰਗਰੇਜ਼ੀ ਅਤੇ ਹਿੰਦੀ ਵਰਗੀਆਂ ਵੱਡੀਆਂ ਬੋਲੀਆਂ ਦੇ ਵੱਡੇ-ਵੱਡੇ ਮੈਗਜ਼ੀਨ ਦਮ ਤੋੜ ਗਏ ਹਨ। ਬਸ ਦੈਨਿਕ ਸਮਾਚਾਰ ਪੱਤਰ ਰਹਿ ਗਏ ਹਨ ਅਤੇ ਉਹਨਾਂ ਕੋਲ ਹੀ ਸਾਹਿਤਕ ਸੱਭਿਆਚਾਰਕ ਖੇਤਰ ਦੀ ਚੌਧਰ ਚਲੀ ਗਈ ਹੈ।

ਸਿਤੰਬਰ ਅੰਕ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਸਾਮਗਰੀ ਸਾਂਭਣ ਯੋਗ ਹੈ। ਅਸੀਂ ਉਹਨਾਂ ਦਾ ਸਮਾਂ ਜੀਵਿਆ ਹੈ ਸਿੱਖਿਆ ਵੀ ਸਭ ਕੁਝ ਉਹਨਾਂ ਕੋਲੋਂ ਹੈ।

ਵਿਰਕ ਸਾਹਿਬ ਦੀ ਯਾਤਰਾ ਪੂਰਾ ਧਿਆਨ ਮੰਗਦੀ ਹੈ। ਇਸ ਵਿਚ ਇਤਿਹਾਸਕ ਪਿਛੋਕੜ, ਸੱਭਿਆਚਾਰਕ ਸਾਂਝ, ਵਿਚਾਰ ਅਤੇ ਦ੍ਰਿਸ਼ਟੀ ਹੈ। ਵਿਰਕ ਸਾਹਿਬ ਵਿਦਵਾਨ ਪੁਰਖ ਹਨ। ਉਹਨਾਂ ਨੂੰ ਲਿਖਣ ਦੀ ਪ੍ਰੇਰਨਾ ਦਿੰਦੇ ਰਿਹਾ ਕਰੋ। ਬਾਕੀ ਸੁਰਜੀਤ ਖੁਰਸ਼ੀਦੀ ਨੂੰ ਉਹਨਾਂ ਦੀ ਪਹਿਲੀ ਬਰਸੀ ਤੇ ਯਾਦ ਕਰਨਾ ਇਕ ਸ਼ੁਭ ਗੱਲ ਹੈ।

ਕੁਲ ਮਿਲਾਕੇ 'ਵਰਿਆਮ' ਨੂੰ ਕੰਪਿਊਟਰਾਈਜ਼ ਕਰਨ ਲਈ ਵਧਾਈ। ਤੁਹਾਡੀ ਲਗਣ ਅਤੇ ਅਣਥੱਕ ਮਿਹਨਤ ਤਾਂ ਹੈ ਹੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਵੀ ਅਪਾਰ ਕ੍ਰਿਪਾ ਦ੍ਰਿਸ਼ਟੀ ਹੈ।

**-ਪ੍ਰੀਤਮ ਸਿੰਘ ਪੰਛੀ**
ਸਾਹਿਬਾਬਾਦ ਗਾਜ਼ੀਆਬਾਦ, (ਯੂ.ਪੀ)

* * * * *

ਤੁਸੀਂ ਮੇਰਾ ਪਹਿਲਾਂ ਵੀ ਇਕ ਪੱਤਰ ਆਪਣੇ ਰਸਾਲੇ ਵਿਚ ਛਾਪ ਕੇ ਮੈਨੂੰ ਦੋਬਾਰਾ ਪੱਤਰ ਲਿਖਣ ਲਈ ਮਜਬੂਰ ਕਰ ਦਿੱਤਾ ਹੈ ਕਿਉਂਕਿ ਮੇਰੀ ਇੱਛਾ ਅਨੁਸਾਰ ਇਸ ਵਾਰ ਸੰਤੋਖ ਸਿੰਘ ਸ਼ਫ਼ਰੀ ਵਰਗੇ ਮਹਾਨ ਕਵੀ ਦੇ ਕਾਵਿ-ਟੋਟਿਆ ਬਾਰੇ ਚਾਨਣਾ ਪਾ ਕੇ ਰਸਾਲੇ ਦੀ ਸ਼ੋਭਾ ਵਧਾਈ ਹੈ ਉਹ ਅਸਲ ਵਿਚ ਲਿਖਦੇ ਹੀ ਬਹੁਤ ਅੱਛਾ ਹਨ।

ਰਸਾਲੇ ਵਿਚ ਛਪਦੇ ਲੇਖ, ਕਵਿਤਾਵਾਂ ਤੇ ਹੋਰ ਜਾਣਕਾਰੀ ਵੀ ਬਹੁਤ ਵਧੀਆ ਹੁੰਦੀ ਹੈ ਪਰ ਅਜ ਕਲ੍ਹ ਤੁਸੀਂ ਚੰਗੇ ਨਵੇਂ ਉਭਰ ਰਹੇ ਕਵੀਆਂ ਨੂੰ ਭੁੱਲ ਚੁੱਕੇ ਹੋ। ਤੁਹਾਨੂੰ ਨਵੇਂ ਉਭਰ ਰਹੇ ਕਵੀਆਂ ਨੂੰ ਜ਼ਰੂਰ ਮੌਕਾ ਦੇਣਾ ਚਾਹੀਦਾ ਹੈ ਅਤੇ ਨਾਲ ਨਾਲ ਉਨ੍ਹਾਂ ਦੀ ਪੂਰੀ ਸਖਸ਼ੀਅਤ ਬਾਰੇ ਵੀ ਜਾਣਕਾਰੀ ਛਾਪਣੀ ਚਾਹੀਦੀ ਹੈ।

ਹੋਰ ਮੇਰੇ ਮੰਨ ਦੀ ਤਮੰਨਾ ਹੈ ਕਿ ਆਪ ਦਾ ਰਸਾਲਾ ਦਿਨ ਦੁਗਣੀ ਤੇ ਰਾਤ ਚੌਗਣੀ ਤਰੱਕੀ ਕਰੇ। ਇਹ ਉਹ ਰਸਾਲਾ ਹੈ ਜੋ ਹਰ ਇਨਸਾਨ ਨੂੰ ਚੰਗੇ ਰਾਹ ਤੇ ਲੈ ਕੇ ਜਾਵੇਗਾ ਅਤੇ ਆਉਣ ਵਾਲੇ ਸਮੇਂ ਵਿਚ ਬੁਲੰਦੀਆਂ ਨੂੰ ਛੋਹ ਜਾਵੇਗਾ। ਮੈਂ ਆਸ ਕਰਦਾ ਹਾਂ ਕਿ ਮੇਰੀ ਇਸ ਗੱਲ ਨੂੰ ਵੀ ਤੁਸੀਂ ਨਜ਼ਰ ਅੰਦਾਜ਼ ਨਹੀਂ ਕਰੋਗੇ ਤੇ ਨਵੇਂ ਉਭਰ ਰਹੇ ਕਵੀਆਂ ਨੂੰ ਮੌਕਾ ਦਿੰਦੇ ਰਹੋਗੇ।

**-ਹਰਕਰਣ ਸਿੰਘ ਸਮੇਤ ਪਰਿਵਾਰ**
ਪਿੰਡ ਮਦਾਰ, ਜ਼ਿਲ੍ਹਾ ਜਲੰਧਰ (ਪੰਜਾਬ)।

* * * * *

'ਵਰਿਆਮ' ਵਿਚਲੇ ਲੇਖ/ਕਹਾਣੀਆਂ, ਸਫਰਨਾਮਾ ਪੜ੍ਹਦਾ ਆ ਰਿਹਾ ਹਾਂ। ਹਰ ਮਹੀਨੇ ਕੋਈ ਨਾ ਕੋਈ ਚੰਗੀ ਵੰਨਗੀ ਨਜ਼ਰੀ ਆ ਜਾਂਦੀ ਹੈ। ਜਿਸ ਸਦਕਾ 'ਵਰਿਆਮ' ਰਾਹੀ ਤੁਹਾਡੇ ਨਾਲ ਨੇੜ ਮਹਿਸੂਸ ਹੁੰਦਾ ਰਹਿੰਦਾ ਹੈ।

ਸਫ਼ਰਨਾਮਾ ਲਿਖਣ ਦੀ ਆਦਤ ਹਰ ਉਸ ਨੂੰ ਪੈ ਗਈ ਹੈ ਜਿਹੜਾ ਇਕ ਅੱਧ ਦੇਸ਼ ਤੋਂ ਆਉਂਦਾ ਹੈ ਤੇ ਇਹਦੇ ਨਾਲ ਹੀ ਸਾਹਿਤ ਨਾਲ ਥੋੜ੍ਹੀ ਬਹੁਤ ਸਾਂਝ ਰੱਖਦਾ ਹੈ। ਸੰਧੂ ਹੋਰਾਂ ਦਾ ਸਫ਼ਰਨਾਮਾ ਛਪ ਰਿਹਾ ਹੈ-ਅਸਲ ਵਿਚ ਇਸ ਸਫ਼ਰਨਾਮੇ ਦੇ ਗੁਣਾਂ ਤੋਂ ਪਰ੍ਹਾਂ ਹੀ ਵਿਚਰਦਾ ਹੈ। ਕਿਸੇ ਵੇਲੇ ਲੱਗਦਾ ਹੈ ਲੇਖਕ Domestic ਤੇ ਉਹ ਵੀ ਬਹੁਤ ਨਿੱਜੀ ਵਰਤੋਂ ਵਿਹਾਰ ਨੂੰ ਸਫ਼ਰਨਾਮਾ ਸਮਝੀ ਜਾ ਰਿਹਾ ਹੈ। ਦੂਜੀ ਗੱਲ ਹੈ ਜ਼ਾਤ ਦੀ। ਇਹਦਾ ਜ਼ਿਕਰ ਜ਼ਰੂਰ ਹੋਣਾ ਚਾਹੀਦਾ ਹੈ। ਇਹ ਗੱਲ ਇਸ ਸਫ਼ਰਨਾਮੇ 'ਚ ਹੈ ਤੇ ਵਰਿਆਮ ਸੰਧੂ ਦੇ ਛਪੇ ਸਫ਼ਰਨਾਮੇ ਵਿਚ ਵੀ ਪੜ੍ਹਨ ਨੂੰ ਮਿਲੀ। ਜੱਟ ਹੀ ਅਜਿਹਾ ਵਿਖਾਲਾ ਕਿਉਂ ਕਰਦਾ ਹੈ। ਲੱਗਦਾਹੈ ਕਿ ਜਦ ਖ਼ੁਦ ਥਾਪੀ ਉੱਚਤਾ ਉਹਨੂੰ ਖੁਰਦੀ ਵਿਖਦੀ ਹੈ ਤਾਂ ਉਹ ਜੱਟ ਹੋਣ ਜਾਂ 'ਜੱਟ' ਸ਼ਬਦ ਦਾ ਆਸਰਾ ਲੈਂਦਾ ਹੈ। ਕਮਲਾ ਅਕਾਲੀ, ਬਲਰਾਜ ਸਾਹਨੀ, ਗਾਰਗੀ ਜਾਂ ਡਾ. ਹਰਿਭਜਨ ਸਿੰਘ ਨੇ ਤਾਂ ਕਦੀ ਜ਼ਾਤ ਦੀ ਗੱਲ ਨਹੀਂ ਕੀਤੀ ਆਪਣੇ ਸਫ਼ਰਨਾਮਿਆਂ 'ਚ। ਜਦ ਗਿਆਨ-ਬੜਾ ਖਾਲੀ ਹੁੰਦਾ ਹੈ ਤਾਂ ਉਸਨੂੰ ਜ਼ਾਤ ਨਾਲ ਭਰਨ ਦੀ ਮਜਬੂਰੀ ਪੈਂਦੀ ਹੈ। ਸ਼ਾਇਦ!

**-ਜਗਤਾਰ ਜੀਤ, ਦਿੱਲੀ**

* * * * *

ਬਟਾਲੇ ਤੋਂ ਬਾਹਰ ਹੋਣ ਕਰਕੇ ਸਤੰਬਰ ਮਹੀਨੇ ਦਾ ਵਰਿਆਮ ਦਾ ਪਰਚਾ ਲੇਟ ਹੀ ਪੜ੍ਹਿਆ ਏ। ਸਭ ਤੋਂ ਪਹਿਲਾਂ ਮੁੱਖ ਪੰਨੇ ਦੀ ਰੰਗਦਾਰ ਤਸਵੀਰ ਵੇਖ ਕੇ ਬੜਾ ਮਨ ਖੁਸ਼ ਹੋਇਆ ਕੇ ਸੰਗੀਤ ਦੇ ਸਾਰੇ ਮਾਂਹਰਥੀ ਸਤਿਗੁਰੂ ਦੇ ਚਰਨਾਂ ਵਿਚ ਹਾਜ਼ਰ ਅਮਰ ਭਾਰਤੀ ਜੀ ਵੀ ਆਪ ਜੀ ਨਾਲ ਖੜ੍ਹੇ ਨਜ਼ਰ ਆ ਰਹੇ ਹਨ। ਕਵੀ ਜੀ ਕਿਤੇ ਨਹੀਂ ਰੜਕ ਰਹੇ। ਲੇਖ ਵੀ ਪੜ੍ਹੇ ਨੇ ਖਾਸ ਕਰਕੇ ਸ. ਕਰਤਾਰ ਸਿੰਘ ਦੁੱਗਲ,ਸ. ਗੁਰਬਖਸ਼ ਸਿੰਘ ਪ੍ਰੀਤਲੜੀ, ਸ. ਹਰਕਿਸ਼ਨ ਸਿੰਘ ਸੁਰਜੀਤ, ਸ. ਸੋਹਨ ਸਿੰਘ ਜੋਸ਼ ਜੀ ਵਾਲੇ ਪੜ੍ਹੇ ਹਨ। ਪਰ ਸਭ ਤੋਂ ਵੱਧ ਮਜ਼ਾ ਤੇ ਗਿਆਨ ਆਪ ਜੀ ਵੱਲੋਂ ਲਿਖੀ ਰਿਪੋਰਟ ਵਿਚ ਵਿਸ਼ੇਸ਼ ਸੰਗੀਤ ਗੋਸ਼ਟੀ ਦੀ ਪੜ੍ਹੀ ਤਾਂ ਨਸ਼ਾ ਆ ਗਿਆ ਕਿਉਂਕਿ ਮੈਂ ਆਪਣੇ ਆਪ ਨੂੰ ਮਾੜਾ ਤੇ ਕਮਜ਼ੋਰ ਗਿਣਦਾ ਹਾਂ। ਜਿਹੜਾ ਇਸ ਤਰ੍ਹਾਂ ਦੀ ਸੰਗੀਤ ਗੋਸ਼ਟੀ ਨਹੀਂ ਸੁਣ ਸਕਿਆ, ਹੁਣ ਆਪ ਜੀ ਕੋਲੋਂ ਕੈਸੇਟ ਲੈ ਕੇ ਹੀ ਸੁਣ ਲਵਾਂਗਾ।

ਅਮਰ ਭਾਰਤੀ ਜੀ ਨੇ ਵੀ ਸੋਹਣਾ ਲਿਖਿਆ ਏ "ਅਲਹ ਵਰ ਸਓ ਮੇਹੁ" ਹੁਣ ਇਹ ਸਾਰੀ ਕਿਤਾਬ ਤਾਂ ਪਤਾ ਨਹੀਂ ਕਦੋਂ ਪੜ੍ਹੀ ਜਾਵੇਗੀ। ਸਵਰਨ ਸਿੰਘ ਵਿਰਕ ਦੀ ਪੱਛਮੀ ਪੰਜਾਬ ਵਿਚ ਕੁਛ ਦਿਨ ਦੀ ਪੰਜਾਬੀ ਕਿਸ਼ਤ ਚੰਗੀ ਲੱਗੀ ਏ। ਸੋਹਣੀ ਵਾਰਤਿਕ ਯਾਤਰਾ ਲਿਖ ਰਿਹਾ ਏ ਕਿਉਂਕਿ ਕਵੀ ਦਰਬਾਰ ਵਾਲੀਆਂ ਕਵਿਤਾਵਾਂ ਦੀਆਂ ਕਈ ਲਾਈਨਾਂ ਬਹੁਤ ਚੰਗੀਆਂ ਹਨ। ਇਸ ਵਾਰੀ ਤਾਂ ਬਾਜਵਾ ਫੋਟੋਗ੍ਰਾਫਰ ਦੀ ਕਿਤਾਬ ਸੁੱਕੇ ਕੱਖਾਂ ਥਲੇ ਅੱਗ ਨੂੰ ਪਾਠਕਾਂ ਸਾਹਮਣੇ ਰੱਖ ਦਿੱਤਾ ਏ। ਹੁਣ ਪਾਠਕ ਸੋਚਣਗੇ ਅੱਗੇ ਕਵੀਆਂ ਦੇ ਢੇਰ ਲੱਗੇ ਹੋਏ ਸੀ। ਇਕ ਕਵੀ ਉਸ ਢੇਰ ਵਿਚ ਵਾਧਾ ਕਰ ਰਿਹਾ ਹੈ। ਇਸ ਨਾਲੋਂ ਚੰਗਾ ਸੀ ਚੰਗਾ ਫੋਟੋਗ੍ਰਾਫਰ ਹੀ ਬਣਿਆ ਰਹਿੰਦਾ ਕਿਉਂਕਿ ਕਵੀ ਤਾਂ ਹੁਣ ਵੀ ਬਾਜਵੇ ਨੂੰ ਇਨ੍ਹਾਂ ਨਹੀਂ ਮੰਨਣਾ। ਅੱਗੇ ਨਾਲੋਂ ਵਰਿਆਮ ਦੀ ਦਿਖ ਬਹੁਤ ਵਧੀਆ ਬਣਦੀ ਜਾ ਰਹੀ ਹੈ।

**-ਹਰਭਜਨ ਸਿੰਘ ਬਾਜਵਾ, ਬਟਾਲਾ**

**Registered No. PB/JL-253/99** **MONTHLY WARIAM**, Ladowali Road, Jalandhar-144 001
Registered with the Reigstrar of News Papers for India No. 26453/75 **OCT. 1999**



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ [illegible] ਤੋਂ ਪ੍ਰਕਾਸ਼ਿਤ ਕੀਤਾ। [illegible]